ਮੁੱਲ 35/-


ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 100 ਸਾਲ 9 6 ਅਪ੍ਰੈਲ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਖਾਲਸਾ ਪੰਥ ਸਜਾਇਆ

ਬਾਬੇ ਨਾਨਕ ਦੀ ਸਿੱਖੀ ਨੂੰ ਜਦੋਂ ਸੀ ਰੰਗ ਚੜ੍ਹ ਆਇਆ।
ਦਸਮੇਂ ਗੁਰੂ ਗੋਬਿੰਦ ਸਿੰਘ ਨੇ ਉਦੋਂ ਖਾਲਸਾ ਪੰਥ ਸਜਾਇਆ।
ਅਨੰਦਪੁਰ ਦੀ ਧਰਤੀ 'ਤੇ 1699 ਵਿਸਾਖੀ ਵਾਲੇ ਦਿਨ,
ਭਾਰਤ ਵਰਸ਼ ਦੇ ਲੋਕਾਂ ਦਾ ਇੱਕ ਵੱਡਾ ਇਕੱਠ ਬੁਲਾਇਆ।
ਲੈ ਕੇ ਨੰਗੀ ਤਲਵਾਰ ਸੀ ਉਨ੍ਹਾਂ ਲੱਖਾਂ ਲੋਕਾਂ ਦੇ ਸਾਹਮਣੇ
ਸੀਸ ਭੇਂਟ ਕਰਨ ਦਾ ਹੋਕਾ ਸੁਣਕੇ ਦਿਆ ਰਾਮ ਉਦੋਂ ਅੱਗੇ ਆਇਆ
ਇਨ੍ਹਾਂ ਪੰਜ ਮਰਜੀਵੜਿਆ ਦੀ ਉਦੋਂ ਉਹਨਾਂ ਪਰਖ ਸੀ ਕੀਤੀ
ਆਖਰ ਪੰਜਾਂ ਤਾਈਂ ਹੀ ਸੀ ਫਿਰ ਅੰਮ੍ਰਿਤ ਛਕਾਇਆ।
ਫਿਰ ਪੰਜਾਂ ਕੋਲੋਂ ਆਪ ਗੁਰਾਂ ਨੇ ਅੰਮ੍ਰਿਤ ਛੱਕ ਕੇ
ਆਪੇ ਗੁਰੂ ਆਪੇ ਚੇਲਾ ਸੀ ਪਹਿਲੀ ਵਾਰ ਅਖਵਾਇਆ
ਇਸ ਤਰ੍ਹਾਂ ਦਿੱਤੀ ਸ਼ਕਤੀ ਖਾਲਸਾ ਪੰਥ ਨੂੰ ਸੀ।
ਦੁਨੀਆਂ ਦੇ ਇਤਿਹਾਸ ਵਿੱਚ ਨਵਾਂ ਸੀ ਬਾਬ ਰਚਾਇਆ
ਜੋਸ਼ ਭਰ ਦਿੱਤਾ ਸੀ ਨਿਮਾਣਿਆਂ, ਲਤਾੜਿਆ 'ਚ ਉਨ੍ਹਾਂ
ਗਿੱਦੜਾਂ ਨੂੰ ਸੀ ਇਸ ਤਰ੍ਹਾਂ ਉਨ੍ਹਾਂ ਸ਼ੇਰ ਬਣਾਇਆ
ਸਵਾ ਲਾਖ ਸੇ ਏਕ ਲੜਾਊ ਸਾਬਤ ਕਰਨ ਲਈ
ਚਮਕੌਰ ਵਿਖੇ 10 ਲੱਖ ਨਾਲ 40 ਨੂੰ ਸੀ ਲੜਾਇਆ
ਅਨੇਕਾਂ ਸਿੰਘ ਸ਼ਹੀਦੀਆਂ ਪਾਈਆਂ ਅੱਜ ਤੱਕ
ਸਿੱਖੀ ਸਿਦਕ ਭਰੋਸਾ ਗੁਰੂ ਦਾ ਕਰ ਸੱਚ ਵਿਖਾਇਆ
ਹੱਕ ਸੱਚ ਮਜਲੂਮਾਂ ਲਈ ਲੜਦਾ ਸਦਾ ਖਾਲਸਾ
'ਨਸੀਬ ਕਲੌੜੀਏ' ਨੇ ਸਭ ਕੁਝ ਹੈ ਸਚ ਸੁਣਾਇਆ।

ਸ੍ਰੀ ਅਮਰਜੀਤ ਜੋਸ਼ੀ

ਪ੍ਰਿੰ: ਨਸੀਬ ਸਿੰਘ 'ਸੇਵਕ'

ਅੰਦਰ ਪੜ੍ਹੋ ਸੰਪਾਦਕੀ

ਖਾਲਸਾ ਪੰਥ ਦੀ ਸਿਰਜਣਾ, ਸਿੱਖ ਇਤਿਹਾਸ ਸਮੇਤ ਦੁਨੀਆਂ ਦੇ ਇਤਿਹਾਸ ਵਿੱਚ ਅਜਿਹੇ ਦਿਸਹੱਦੇ ਕਾਇਮ ਕਰ ਗਿਆ ਜੋ ਕਿ ਰਹਿੰਦੀ ਦੁਨੀਆ ਤੀਕ ਕਾਇਮ ਰਹਿਣਗੇ....!!!

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

# ਇੰਟਰਨੈਸ਼ਨਲ ਦਸਤਾਰ ਲੋਕ ਗੀਤ ਮੇਲਾ ਨਵੰਬਰ 2018

ਗਿਆਨੀ ਦਿੱਤ ਸਿੰਘ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਅਤੇ Water Waves Media Film Production Mumbai ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਸਾਂਝੇ ਤੌਰ 'ਤੇ ਨਵੰਬਰ 2018 ਵਿੱਚ **'ਇੰਟਰਨੈਸ਼ਨਲ ਦਸਤਾਰ ਲੋਕ ਗੀਤ ਮੇਲਾ'** ਕਰਵਾਉਣ ਦਾ ਪ੍ਰੋਗਰਾਮ ਉਲੀਕਿਆ ਗਿਆ ਹੈ। ਜਿਸ ਦੀ ਤਿਆਰੀ ਆਰੰਭ ਕਰ ਦਿੱਤੀ ਗਈ ਹੈ ਤੇ 3 ਜੂਨ ਤੋਂ ਜੋਨ ਪੱਧਰ 'ਤੇ ਦਸਤਾਰ/ਦੁਮਾਲਾ ਸਜਾਉ ਮੁਕਾਬਲੇ ਵਿਸ਼ਵ ਭਰ ਵਿੱਚ ਸ਼ੁਰੂ ਕੀਤੇ ਜਾ ਰਹੇ ਹਨ। ਭਾਰਤ ਸਮੇਤ ਦੂਜੇ ਦੇਸ਼ਾਂ ਵਿੱਚ ਜੋਨ ਬਣਾਏ ਗਏ ਹਨ ਜਿਨ੍ਹਾਂ ਵਿਚੋਂ ਕੁਆਟਰ ਫਾਈਨਲ ਲਈ ਉਮੀਦਵਾਰ ਚੁਣੇ ਜਾਣਗੇ ਤੇ ਕੁਆਟਰ ਫਾਈਨਲ, ਸੈਮੀ ਫਾਈਨਲ ਤੇ ਫਾਈਨਲ ਮੁਕਾਬਲੇ ਟੈਗੋਰ ਥੀਏਟਰ ਚੰਡੀਗੜ੍ਹ ਵਿੱਚ, ਅਕਤੂਬਰ ਵਿੱਚ ਕਰਵਾਏ ਜਾਣਗੇ ਅਤੇ ਮੈਗਾ ਈਵੈਂਟ 'ਇੰਟਰਨੈਸ਼ਨਲ ਦਸਤਾਰ ਲੋਕ ਗੀਤ ਮੇਲਾ' ਮੁਹਾਲੀ ਵਿਖੇ ਕੀਤਾ ਜਾਵੇਗਾ ਜਿਸ ਵਿੱਚ ਲੋਕ ਗਾਇਕ ਸਤਿੰਦਰ ਸਰਤਾਜ ਸਮੇਤ ਬਹੁਤ ਸਾਰੇ ਪੰਜਾਬੀ ਕਲਾਕਾਰ ਹਾਜ਼ਰੀ ਭਰਨਗੇ ਅਤੇ ਸਿਰਫ ਦਸਤਾਰ, ਪੰਜਾਬੀ, ਪੰਜਾਬੀ ਸਭਿਆਚਾਰ, ਧਾਰਮਿਕ ਤੇ ਸਮਾਜਿਕ ਆਈਟਮਾਂ ਹੀ ਪੇਸ਼ ਕਰਨਗੇ। ਇਹ ਸਾਰਾ ਪ੍ਰੋਗਰਾਮ **ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਨੂੰ ਸਮਰਪਿਤ ਹੋਵੇਗਾ** ਤੇ ਮੁੱਖ ਮਕਸਦ ਪੂਰੇ ਵਿਸ਼ਵ ਵਿੱਚ ਦਸਤਾਰ ਨੂੰ ਪ੍ਰਮੋਟ ਕਰਨ ਦਾ ਹੋਵੇਗਾ। ਵਿਸ਼ਵ ਪੱਧਰ ਵਿਚੋਂ ਦਸਤਾਰ ਮੁਕਾਬਲਿਆਂ ਤੇ ਪੰਜ ਉਮਰ ਗਰੁਪਾਂ ਵਿੱਚੋਂ ਯੂਨੀਵਰਸਲ ਸਿੰਘ/ਕੌਰ ਦੇ ਟਾਈਟਲ ਦੇ ਨਾਲ-ਨਾਲ ਕੈਸ਼ ਇਨਾਮ ਅਤੇ ਮੋਟਰਸਾਈਕਲ, ਸਕੂਟਰ, ਲੈਪਟੋਪ, ਫੋਨ ਆਦਿ ਦਿੱਤੇ ਜਾਣਗੇ। ਸੋ ਸਮੂਹ ਸਨੇਹੀਆਂ ਨੂੰ ਬੇਨਤੀ ਹੈ ਕਿ ਇਸ ਅਨੋਖੇ ਵਿਸ਼ਵ ਪੱਧਰ ਦੇ ਮੁਕਾਬਲੇ ਵਿੱਚ ਵੱਧ ਤੋਂ ਵੱਧ ਯੋਗਦਾਨ ਪਾ ਕੇ ਧੰਨਵਾਦ ਦੇ ਪਾਤਰ ਬਣੋ।

ਇਸ ਵੱਡੇ ਪੱਧਰ ਦੇ ਸਮਾਗਮ ਦੀ ਤਿਆਰੀ ਵਿੱਚ ਰੁਝੇ ਹੋਣ ਕਰਕੇ 21 ਅਪ੍ਰੈਲ ਨੂੰ ਗਿਆਨੀ ਦਿੱਤ ਸਿੰਘ ਜੀ ਦੇ ਜਨਮ ਦਿਨ ਦੇ ਸਬੰਧ ਵਿੱਚ ਐਲਾਨਿਆ ਸਮਾਗਮ ਸਾਧਾਰਨ ਹੋਵੇਗਾ ਤੇ ਐਲਾਨੇ ਫਖਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ-2018 ਸਤੰਬਰ ਤੱਕ ਮੁਲਤਵੀ ਕੀਤੇ ਜਾਂਦੇ ਹਨ।

ਮੁੱਖ ਸੰਪਾਦਕ



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 35/-    ਗਿਆਨੀ ਦਿੱਤ ਸਿੰਘ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ

ਅੰਕ 100 ਸਾਲ 9    6 ਅਪ੍ਰੈਲ 2018 (ਮਾਸਿਕ, ਪੰਜਾਬੀ)    ਕੁੱਲ ਪੰਨੇ 48




## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 **ਫੋਨ:-** 9465216530 **bhaiditsinghpatrikachd@gmail.com, or bhaiditsinghpatrika@yahoo.com**




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code:*
SBIN0050435swift, *ਸਟੇਟ ਬੈਂਕ ਆਫ ਇੰਡੀਆ, ਸ਼ਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਖਾਲਸਾ ਪੰਥ ਦੀ ਸਿਰਜਣਾ, ਸਿੱਖ ਇਤਿਹਾਸ ਸਮੇਤ ਦੁਨੀਆਂ ਦੇ ਇਤਿਹਾਸ ਵਿੱਚ ਅਜਿਹੇ ਦਿਸਹੱਦੇ ਕਾਇਮ ਕਰ ਗਿਆ ਜੋ ਕਿ ਰਹਿੰਦੀ ਦੁਨੀਆ ਤੀਕ ਕਾਇਮ ਰਹਿਣਗੇ....!!!

ਪ੍ਰਿੰ: ਨਸੀਬ ਸਿੰਘ ਸੇਵਕ
9465216530, 9815909425

ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਖਾਲਸਾ ਪੰਥ ਦੀ ਸਿਰਜਣਾ ਕਰਨੀ, ਉਨ੍ਹਾਂ ਦੀ ਅਥਾਹ ਦੂਰ-ਦ੍ਰਿਸ਼ਟੀ ਦੀ ਬਹੁ-ਪੱਖੀ ਸੋਚ ਦਾ ਇਕ ਪ੍ਰਮਾਣ ਸੀ ਜਿਸ ਦੇ ਜ਼ਰੀਏ ਉਨ੍ਹਾਂ ਵੱਲੋਂ ਰਚਿਆ ਗਿਆ ਅਜੀਬੋ-ਗਰੀਬ ਕੌਤਕ ਸੀ, ਇਕ ਸਦੀਵੀ ਇਤਿਹਾਸ ਸੀ ਜਿਸ ਨੇ ਨਿਮਾਣਿਆ, ਲਤਾੜਿਆ ਨੂੰ ਸੋਝੀ ਬਖਸ਼ੀ ਸੀ। ਆਪਣੀ ਹੋਂਦ ਦਾ ਅਹਿਸਾਸ ਕਰਵਾਇਆ ਸੀ, ਸਾਡੀਆਂ ਜ਼ਮੀਰਾਂ ਨੂੰ ਹਲੂਣਾ ਦਿੱਤਾ ਸੀ ਅਤੇ ਇਕ ਨਵੇਂ ਸੂਰਜ ਦਾ ਉਜਾਲਾ ਬਖਸ਼ਿਸ਼ ਕੀਤਾ ਸੀ। ਬਾਬੇ ਨਾਨਕ ਦੀ ਕਰਾਂਤੀਕਾਰੀ ਸੋਚ ਨੂੰ ਨਵੀਂ ਤੇ ਉਸਾਰੂ ਦਿਸ਼ਾ ਵੱਲ ਤੋਰਨ ਦਾ ਇਕ ਵਡਮੁੱਲਾ ਕਾਰਜ ਸੀ। ਇਹ ਕੋਈ ਕਰਾਮਾਤ ਜਾਂ ਕੌਤਕ ਨਹੀਂ ਸੀ ਦਰਅਸਲ ਇਹ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਅਗਲੇ ਗੁਰੂਆਂ ਤੱਕ ਦੇ ਸਫਰ ਨੂੰ ਦਿੱਤਾ ਗਿਆ ਇਕ ਨਵਾਂ ਮੋੜ ਸੀ ਜੋ ਕਿ ਸਿੱਖਾਂ ਦੀ ਅਸਲ ਮੰਜ਼ਿਲ ਵੱਲ ਨੂੰ ਜਾਂਦਾ ਸੀ। ਇਹ ਰਸਤਾ ਕੋਈ ਐਵੇਂ ਨਹੀਂ ਚੁਣਿਆ ਗਿਆ ਸੀ ਸਗੋਂ ਇਸ ਸਫਰ 'ਤੇ ਤੁਰਨ ਤੋਂ ਪਹਿਲਾਂ (1469 ਤੋਂ 1699) ਤੱਕ ਲਗਭਗ 230 ਸਾਲ ਤੱਕ ਬਾਬਾ ਨਾਨਕ ਸਮੇਤ ਉਨ੍ਹਾਂ ਦੀਆਂ ਨੌਂ ਜੋਤਾਂ ਵਲੋਂ ਸਿੱਖੀ ਲਈ ਕੀਤੇ ਗਏ ਵਿਸ਼ੇਸ਼ ਉਪਰਾਲਿਆਂ ਅਤੇ ਇਕ ਵੱਖਰੀ ਤੇ ਨਵੀਂ ਨਰੋਈ ਸੋਚ ਨੂੰ ਪੂਰੀ ਤਰ੍ਹਾਂ ਪਰਖ ਕਰਕੇ ਆਖਰ 1699 ਈਸਵੀ ਦੀ ਵਿਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਲੱਖਾਂ ਭਾਰਤੀਆਂ ਦੀ ਮੌਜੂਦਗੀ ਵਿੱਚ ਇਕ ਖੁਲ੍ਹੇ ਪੰਡਾਲ ਵਿੱਚ ਇਸ ਦਾ ਆਗਾਜ਼ ਡੰਕੇ ਦੀ ਚੋਟ 'ਤੇ ਠੋਕ ਵਜਾ ਕੇ ਕੀਤਾ ਗਿਆ। ਸਿੱਖ ਇਤਿਹਾਸ ਦੇ ਪੰਨਿਆਂ ਵਿੱਚ ਤਾਂ ਉਦੋਂ ਹੀ ਗੰਭੀਰਤਾ ਪੈਦਾ ਹੋ ਗਈ ਸੀ ਪਰ ਦੁਨੀਆਂ ਦੇ ਇਤਿਹਾਸ ਵਿੱਚ ਸ਼ਾਇਦ ਇਤਨੀ ਹਲਚਲ ਨਹੀਂ ਸੀ ਜਿੰਨੀ ਕਿ ਅਜੋਕੇ ਯੁੱਗ ਵਿੱਚ ਦਿਖਾਈ ਦੇ ਰਹੀ ਹੈ। ਥੋੜ੍ਹੇ ਸ਼ਬਦਾਂ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਸਿੱਖ ਇਤਿਹਾਸ ਦੇ ਨਾਲ-ਨਾਲ ਦੁਨੀਆਂ ਦੇ ਇਤਿਹਾਸ ਵਿੱਚ ਇਕ ਨਵੀਂ ਤੇ ਵੱਖਰੀ ਨਿਸ਼ਾਨ ਦੇਹੀ ਹੋ ਗਈ ਸੀ। ਨਤੀਜੇ ਵਜੋਂ ਦੁਨੀਆਂ ਦੇ ਹਰ ਕੋਨੇ ਵਿੱਚ ਅੱਜ ਦਸਤਾਰਧਾਰੀ ਸਿੱਖ/ਸਿੰਘ/ਖਾਲਸੇ ਦਾ ਬੋਲਬਾਲਾ ਹੈ ਦਬਦਬਾ ਹੈ, ਨਿਵੇਕਲੀ ਰੋਹਬਦਾਰ ਦਿਖ ਅਤੀ ਪ੍ਰਭਾਵਸ਼ਾਲੀ ਹੈ। ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਵਲੋਂ ਬਬਾਣੀਆਂ ਕਹਾਣੀਆਂ ਪੁੱਤ ਸਪੁੱਤ ਕਰੇਨ ਦੀ ਤਰਜ਼ 'ਤੇ ਕੀਤਾ ਗਿਆ ਇਹ ਇਕ ਸਦੀਵੀ ਸੱਚ ਹੈ, ਨਵੇਂ ਨਰੋਏ ਸਦੀਵੀ ਦਿਸਹੱਦੇ ਹਨ ਜੋ ਹਮੇਸ਼ਾ ਲਈ ਅਮਿੱਟ ਹੋ ਗਏ, ਰਾਹ ਦਸੇਰੇ ਹੋ ਗਏ, ਅਮੀਰ ਵਿਰਸਾ ਬਣ ਗਏ ਜੋ ਰਹਿੰਦੀ ਦੁਨੀਆਂ ਤੱਕ ਚੜ੍ਹਦੀ ਕਲਾ ਵਿੱਚ ਰਹੇਗਾ।

ਪਿਛੋਕੜ ਦੀ ਗੱਲ ਕਰਦਿਆਂ, ਖਾਲਸੇ ਸਿਰਜਣਾ ਦੀ ਵਿਉਂਤ ਬੰਦੀ ਤੇ ਉਦੇਸ਼ਾਂ ਆਦਿ ਬਾਰੇ ਭਾਵੇਂ ਆਮ ਪ੍ਰਚਲਤ ਲੋਕ ਕਥਾਵਾਂ ਰਾਹੀਂ ਇਕ ਗੱਲ ਸਾਰਿਆਂ ਦੇ ਮਨਾਂ ਵਿੱਚ ਵਸੀ ਹੋਈ ਹੈ ਕਿ ਗੁਰ ਜੀ ਨੇ ਤੰਬੂ ਵਿੱਚ ਬੱਕਰੇ ਬੰਨ੍ਹੇ ਹੋਏ ਸਨ ਆਦਿ ਆਦਿ.... ਨਹੀਂ ਨਹੀਂ ਅਜੇਹਾ ਕੁਝ ਵੀ ਨਹੀਂ ਸੀ। ਪਰ ਅਸਲੀਅਤ ਇਹ ਹੈ ਕਿ ਗੁਰੂ ਜੀ ਨੂੰ ਨਾ ਹੀ ਬੱਕਰੇ ਬੰਨਣ ਦੀ, ਝਟਕਾਉਣ ਦੀ ਲੋੜ ਸੀ, ਨਾ ਹੀ ਅਜੇਹਾ ਕੀਤਾ ਗਿਆ। ਉਨ੍ਹਾਂ ਦੀ ਫਿਲਾਸਫੀ ਤਾਂ ਇਹ ਸੀ ਕਿ ਉਨ੍ਹਾਂ ਦੇ ਸੁਨੇਹੇ ਤੇ ਆਪਣਾ ਸੀਸ ਭੇਂਟ ਕਰਨ ਵਾਲੇ ਮਰਜ਼ੀਵੜੇ ਤਿਆਰ ਕਰਨੇ ਸਨ। ਉਨ੍ਹਾਂ ਨੇ ਮੁਰਦਿਆਂ ਨੂੰ ਦਲੇਰੀ ਦੇਣੀ ਸੀ। ਆਪਣੀ ਹੋਂਦ ਦਾ ਅਹਿਸਾਸ ਕਰਾਉਣਾ ਸੀ। ਪਹਿਲੀ ਗੱਲ ਤਾਂ ਇਹ ਕਿ ਕਿਸੇ ਵੀ ਗੁਰੂ ਸਾਹਿਬਾਨ ਨੇ ਕਦੀ ਕੋਈ ਕਰਾਮਾਤ ਨਹੀਂ ਵਿਖਾਈ ਦੂਜੀ ਇਹ ਕਿ ਗੁਰੂ ਜੀ ਨੇ ਇਹ ਸਭ ਕੁਝ ਬਹੁਤ ਹੀ ਪਲਾਨਿੰਗ ਤੇ ਸੋਚ ਸਮਝ ਕੇ, ਭਵਿੱਖ ਨੂੰ ਅੱਗੇ ਰੱਖ ਕੇ ਕੀਤਾ ਸੀ। ਦਰਅਸਲ ਉਨ੍ਹਾਂ ਨੇ ਅਜੇਹੇ ਪੰਜ

ਸਮੇਂ ਤਿਆਰ ਰਹਿਣ। ਇਸ ਲਈ ਇਹ ਜ਼ਰੂਰੀ ਨਹੀਂ ਕਿ ਉਨ੍ਹਾਂ ਨੇ ਤੰਬੂ ਵਿੱਚ ਬੱਕਰੇ ਬੰਨ੍ਹੇ ਹੋਣ। ਗੁਰੂ ਸਾਹਿਬ ਜੀ ਨੇ ਸ਼ਰੇਆਮ ਲਲਕਾਰ ਕੇ ਇਕ ਸੀਸ ਦੀ ਮੰਗ ਕੀਤੀ ਹੋਵੇਗੀ ਤੇ ਇਸ ਤਰ੍ਹਾਂ ਪੰਜ ਮਰਜੀਵੜੇ ਤਿਆਰ ਕਰਕੇ ਪਹਿਲਾਂ ਹੀ ਤਿਆਰ ਕੀਤੀ ਪਲਾਨਿੰਗ ਅਨੁਸਾਰ ਉਨ੍ਹਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ ਹੋਵੇਗੀ ਤੇ ਫਿਰ ਆਪ ਉਨ੍ਹਾਂ ਪਾਸੋਂ ਇਹ ਦਾਤ ਪ੍ਰਾਪਤ ਕਰਕੇ ਇਕ ਨਵੀਂ ਮਿਸਾਲ ਪੈਦਾ ਕੀਤੀ ਤੇ "ਆਪੇ ਗੁਰ ਚੇਲਾ" ਬਣੇ। ਗੁਰੂ ਜੀ ਦੇ ਮਕਸਦ ਸਨ ਜਿਵੇਂ ਅੰਮ੍ਰਿਤ ਦੀ ਦਾਤ ਤੋਂ ਪਹਿਲਾਂ 'ਚਰਨ ਪਹੁਲ' ਲਈ ਜਾਂਦੀ ਸੀ ਗੁਰੂ ਜੀ ਨੇ ਇਹ ਦੋ ਹਧਾਰੀ ਪ੍ਰਥਾ ਦਾ ਖਾਤਮਾ ਕਰਨ ਲਈ ਅੰਮ੍ਰਿਤ ਦੀ ਦਾਤ ਤਿਆਰ ਕੀਤੀ ਤੇ ਖਾਲਸ ਸਿੱਖ ਤਿਆਰ ਕੀਤੇ। ਉਨ੍ਹਾਂ ਦਾ ਦੂਜਾ ਮਕਸਦ ਸੀ ਲੋਕਾਂ ਦੇ ਮਨਾਂ ਵਿਚੋਂ ਗੁਲਾਮੀ ਵਾਲੀ ਭਾਵਨਾ ਨੂੰ ਖਤਮ ਕਰਨਾ ਸੀ। ਇਕ ਵੱਖਰੀ ਪਹਿਚਾਣ ਬਣਾਉਣੀ ਸੀ। ਜਾਤ-ਪਾਤ ਖਤਮ ਕਰਕੇ ਇਕੋ ਇਕ ਖਾਲਸਾ ਤਿਆਰ ਕਰਨਾ ਸੀ। ਪੰਜ ਸਿੰਘਾਂ ਨੂੰ ਸਾਰੇ ਖਾਲਸੇ ਦੀ ਜ਼ਿਮੇਂਵਾਰੀ ਦੇਣੀ ਸੀ, ਹਰ ਤਰ੍ਹਾਂ ਦੇ ਫੈਸਲੇ ਲੈਣ ਦਾ ਹੱਕ ਦੇਣਾ ਸੀ ਅਤੇ ਪੂਰੀ ਜ਼ਿਮੇਂਵਾਰੀ ਸੌਂਪੀ ਗਈ, ਜੋ ਅੱਜ ਤੱਕ ਕਾਇਮ ਹੈ, ਭਾਵੇਂ ਇਸ ਵਿੱਚ ਕੁਝ ਕਮਜ਼ੋਰੀਆਂ ਆ ਗਈਆਂ ਹਨ। ਖਾਲਸਾ ਪੰਥ ਨੂੰ ਜਨਮ ਤੋਂ ਹੀ ਅਨੇਕਾਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਮੁਗਲਾਂ ਨੇ ਹਮੇਸ਼ਾ ਖਾਲਸੇ ਦੀ ਹੋਂਦ ਮਿਟਾਉਣ ਦੀ ਕੋਸ਼ਿਸ਼ ਕੀਤੀ। ਪਹਾੜੀ ਰਾਜਿਆਂ ਨੇ ਵੀ ਗਦਾਰੀਆਂ ਕੀਤੀਆਂ ਪਰ ਖਾਲਸਾ ਹਮੇਸ਼ਾ ਚੜ੍ਹਦੀ ਕਲਾ ਵਿੱਚ ਰਿਹਾ. ਭਾਵੇਂ ਉਸ ਨੂੰ ਕਿੰਨੀਆਂ ਹੀ ਕੁਰਬਾਨੀਆਂ ਕਰਨੀਆਂ ਪਈਆਂ। ਉਦਾਹਰਣ ਦੇ ਤੌਰ ਤੇ 1704 ਦਸੰਬਰ ਵਿੱਚ ਅਨੰਦਪੁਰ ਛੱਡਣਾ ਪਿਆ। ਮੁਗਲ ਫੌਜ ਨੇ ਸਰਸੇ ਨਦੀ ਤੇ ਜਬਰਦਸਤ ਹਮਲਾ ਕਰ ਦਿੱਤਾ। ਬਹੁਤ ਸਾਰੇ ਸਿੰਘ/ਸਿੰਘਣੀਆਂ ਸ਼ਹੀਦੀ ਪਾ ਗਏ। ਸਰਸੇ ਨਦੀ ਵਿੱਚ ਬਹੁਤ ਸਾਰਾ ਕੀਮਤੀ ਸਮਾਨ, ਪੁਸਤਕਾਂ ਆਦਿ ਰੁੜ ਗਏ। ਪਰਿਵਾਰ ਵਿਛੋੜਾ ਪੈ ਗਿਆ। ਮਾਤਾ ਗੁਜਰੀ ਜੀ ਤੇ ਨਿੱਕੇ ਲਾਲ ਜ਼ੋਰਾਵਰ ਸਿੰਘ ਜੀ ਅਤੇ ਫਤਹਿ ਸਿੰਘ ਜੀ ਸਰਹਿੰਦ ਵਿਖੇ ਸੂਬੇ ਨੂੰ ਲਲਕਾਰਦੇ ਹੋਏ ਈਨ ਨਾ ਮੰਨਣ ਕਰਕੇ ਨੀਹਾਂ ਵਿਚ ਚਿਣਵਾਏ ਗਏ। ਚਮਕੌਰ ਦੀ ਗੜ੍ਹੀ ਵਿੱਚ ਗੁਰੂ ਜੀ ਨਾਲ 40 ਸਿੰਘਾਂ ਦਾ ਜਥਾ ਸੀ ਜੋ 10,00,000 ਫੌਜ ਨਾਲ ਜੂਝਿਆ। ਬਹਾਦਰੀ ਦੇ ਜੌਹਰ ਦਿਖਾਏ ਭਾਵੇਂ ਕਿ ਅੰਤ ਵਿੱਚ ਸ਼ਹੀਦੀਆਂ ਪਾ ਗਏ। ਖਾਲਸੇ ਨੇ ਉਦੋਂ ਪਹਿਲੀ ਵਾਰ ਆਪਣਾ ਹੁਕਮ ਚਲਾਇਆ ਤੇ ਗੁਰੂ ਸਾਹਿਬ ਨੂੰ ਗੜ੍ਹੀ ਵਿੱਚੋਂ ਨਿਕਲ ਜਾਣ ਦੇ ਆਦੇਸ਼ ਦਿਤੇ ਜੋ ਕਿ ਗੁਰੂ ਜੀ ਨੇ ਮੰਨੇ ਅਤੇ ਖਾਲਸੇ ਦੀ ਹੋਂਦ ਅਤੇ ਸ਼ਕਤੀ ਨੂੰ ਇਤਿਹਾਸ ਦੇ ਪੰਨਿਆਂ ਵਿੱਚ ਪੱਕੇ ਤੌਰ ਤੇ ਦਰਜ ਕਰਵਾਇਆ। ਜੋਤੀ ਜੋਤ ਸਮਾਉਣ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਪੰਜ ਸਿੰਘਾਂ ਸਮੇਤ ਪੰਜਾਬ ਵੱਲ ਭੇਜਿਆ ਜਿਸ ਨੇ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ ਅਤੇ ਚੱਪੜਚਿੜੀ ਦੇ ਸਥਾਨ 'ਤੇ ਸੂਬਾ ਸਰਹਿੰਦ ਵਜੀਰ ਖਾਂ ਨੂੰ ਮਾਰਕੇ ਪਹਿਲਾ ਖਾਲਸਾ ਰਾਜ ਸਥਾਪਤ ਕੀਤਾ। ਬਾਬਾ ਬੰਦਾ ਬਹਾਦਰ ਦੀ ਸ਼ਹੀਦੀ ਮੌਕੇ ਅਨੇਕਾਂ ਸਿੰਘਾਂ ਨੇ ਕੁਰਬਾਨੀਆਂ ਦਿੱਤੀਆਂ ਤੇ ਆਪ ਵੀ ਸ਼ਹੀਦੀ ਪਾ ਗਏ। ਉਨ੍ਹਾਂ ਦੀ ਸ਼ਹੀਦੀ ਤੋਂ ਬਾਅਦ ਜਕਰੀਆਂ ਖਾਨ-ਮੰਨੂ ਹੁਰਾਂ ਨੇ ਸਿੰਘਾਂ ਤੇ ਅਨੇਕਾਂ ਜ਼ੁਲਮ ਕੀਤੇ। ਸਿੰਘਾਂ ਨੇ ਘੋੜਿਆਂ ਦੀਆਂ ਕਾਠੀਆਂ ਤੇ ਹੀ ਪਹਾੜਾਂ ਵਿੱਚ ਘੁੰਮ ਫਿਰ ਕੇ ਜੀਵਨ ਨਿਰਬਾਹ ਕਰਨ ਦੀ ਹਿੰਮਤ ਕੀਤੀ ਪਰ ਸਿੱਖੀ ਸਿਦਕ, ਭਰੋਸਾ ਹਮੇਸ਼ਾ ਕਾਇਮ ਰੱਖਿਆ। ਹਮੇਸ਼ਾ ਚੜ੍ਹਦੀ ਕਲਾ ਵਿੱਚ ਰਿਹਾ ਗੁਰੂ ਦਾ ਸਿੰਘ। ਭਾਵੇਂ ਅਜੋਕੇ ਖਾਲਸੇ ਵਿੱਚ ਕਈ ਕਮਜ਼ੋਰੀਆਂ ਆ ਗਈਆਂ ਹਨ ਵਿਰੋਧੀਆਂ ਨੇ ਕਈ ਤਰ੍ਹਾਂ ਦਾ ਘੁਸਪੈਠ ਕਰਕੇ ਇਸ ਨੂੰ ਖਤਮ ਕਰਨ ਦੀਆਂ ਚਾਲਾਂ ਖੇਡੀਆਂ ਹਨ ਪਰ ਸਫਲਤਾ ਨਹੀਂ ਮਿਲੀ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖਾਂ ਦੀ 1 ਕਰੋੜ ਦੀ ਗਿਣਤੀ, 1881 ਦੀ ਮਰਦਮ ਸ਼ੁਮਾਰੀ ਵਿੱਚ ਘੱਟ ਕੇ 18 ਲੱਖ ਦੇ ਕਰੀਬ ਰਹਿ ਗਈ ਸੀ ਪਰ ਪ੍ਰੋ: ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਹੁਰਾਂ ਨੇ ਸਿੰਘ ਸਭਾ ਲਹਿਰ ਦੇ ਜ਼ਰੀਏ ਸਿੱਖੀ ਦੀ ਡੁਬਦੀ ਬੇੜੀ ਨੂੰ ਹੁਲਾਰਾ ਦਿੱਤਾ ਅਤੇ ਬਾਹਰਲੇ ਦੇਸ਼ਾਂ ਦੀਆਂ ਅਖਬਾਰਾਂ ਨੂੰ ਝੂਠਾ ਸਾਬਤ ਕੀਤਾ ਜੋ ਇਹ ਕਹਿਣ ਲੱਗ ਪਈਆਂ ਸਨ ਕਿ ਜੇ 25 ਸਾਲ ਬਾਅਦ ਜੇ ਕਿਸੇ ਸਿੱਖ ਦੇ ਦਰਸ਼ਨ ਕਰਨੇ ਹੋਣਗੇ ਤਾਂ ਸਿਰਫ ਅਜਾਇਬ ਘਰਾਂ ਵਿੱਚ ਫੋਟੋਆਂ ਰਾਹੀਂ ਹੀ ਹੋ ਸਕਿਆ ਕਰਨਗੇ।

ਭਾਵੇਂ ਅੱਜ ਖਾਲਸਾ ਅਸਲ ਨਿਸ਼ਾਨੇ ਤੋਂ ਭਟਕਿਆ ਫਿਰਦਾ, ਕਦੀ ਦਰਗਾਹਾਂ 'ਤੇ, ਕਦੀ ਦੇਵੀਆਂ ਦੇ ਚਾਲਿਆਂ 'ਤੇ ਜਾਂਦਾ ਹੈ। ਹੋਰ ਕਈਆਂ ਡੇਰਿਆਂ ਨਾਲ ਜੁੜਿਆ ਹੋਇਆ ਹੈ ਪਰ ਅੱਜ ਪੂਰੀ ਦੁਨੀਆਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਅਧੀਨਗੀ ਪ੍ਰਾਪਤ ਕਰਨ ਲਈ ਕੋਸ਼ਿਸ਼ਾਂ ਸ਼ੁਰੂ ਕਰ ਦਿੱਤੀਆਂ ਹਨ। ਪੂਰੀ ਦੁਨੀਆਂ ਵਿੱਚ ਖਾਲਸੇ ਦਾ ਬੋਲਬਾਲਾ ਹੁੰਦਾ ਜਾ ਰਿਹਾ ਹੈ ਅਤੇ ਬਾਬੇ ਨਾਨਕ ਦੀ ਸਿੱਖੀ 'ਤੇ ਦਸਮੇਸ਼ ਪਿਤਾ ਦੇ ਖਾਲਸੇ ਦਾ ਸੁਪਨਾ ਮੰਜ਼ਿਲ ਦੇ ਨੇੜੇ ਵੱਲ ਪੁੱਜਦਾ ਜਾ ਰਿਹਾ ਹੈ।

—0—

ਲੜੀਵਾਰ
ਕਿਸ਼ਤ 13

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ* *ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*

### ਮਨੁਖਯ ਮਾਤ੍ਰ ਲਈ ਕਰਤੱਬਯ
### ਸਫਾ ੧੨੭

**ਦੋਹਰਾ–** *ਹੁਣ ਦੇਖੋ ਇਕ ਹੋਰ ਵੀ ਪਾਵੇ ਸਾਧ ਅੰਧੇਰ॥*
*ਲੋਗਾਂ ਤਾਈ ਸੁੱਟਦਾ ਫੜਕੇ ਘੁੰਮਣ ਘੇਰ॥੧॥*
*ਜੋ ਕਰਤੱਬਯ ਬਤਾਇਆ ਕਰਨਾ ਪੁਰਖਾਂ ਜੋਗ॥*
*ਸੋ ਸਭ ਦੁੱਖ ਦਾ ਮੂਲ ਹੈ ਯਾ ਹੈ ਡਾਢਾ ਰੋਗ॥2॥*
*ਜੇਕਰ ਸਾਰੇ ਪੁਰਖ ਹੀ ਮੰਨ ਲੈਨ ਇਹ ਬਾਤ॥*
*ਸੱਤ ਕਰੇ ਪ੍ਰਤੀਤ ਤਾਂ ਭਟਕਨ ਸਾਰੀ ਰਾਤ॥੩॥*
*ਕੰਮ ਕਾਮ ਸਭ ਛੱਡਕੇ ਹੋਵਨ ਪਏ ਖ਼ੁਆਰ।*
*ਸਮਝਨਗੇ ਸਭ ਰਿਦੇ ਵਿੱਚ ਕਰਮਾਂ ਦੀ ਹੈ ਮਾਰ॥੪॥*
*ਦੇਖੋ ਸਾਧੂ ਜੀ ਕਰੇ ਕੈਸਾ ਸਮਾਂ ਵਿਭਾਗ।*
*ਦਿਵਸ ਗੁਵਾਵੇ ਹੋੜ੍ਹ ਵਿੱਚ ਰਾਤ ਗੁਵਾਵੇ ਜਾਗ॥੫॥*

**ਭਾਵ**-ਇਸ ਤੇ ਅੱਗੇ ਸਾਧੂ ਜੀ ਹਰ ਇਕ ਪ੍ਰਾਣੀ ਮਾਤ੍ਰ ਵਾਸਤੇ ਕਰਤਬਯ ਦੱਸਦੇ ਹਨ ਜਿਸ ਵਿੱਚ ਉਹ ਆਖਦੇ ਹਨ ਕੇ ਹਰ ਇੱਕ ਪੁਰਖ ਅਤੇ ਇਸਤ੍ਰੀ ਨੂੰ ਕਰਨਾਂ ਜੋਗ ਹੈ ਪ੍ਰੰਤੂ ਜੇ ਕਦੇ ਇਸ ਦੇਸਦੇ ਲੋਗ ਸਾਧੂ ਜੀ ਦੀ ਆਖੀ ਮੰਨਕੇ ਅਜੇ ਹਾ ਕੰਮ ਕਰਨ ਲੱਗ ਜਾਨ ਤਾਂ ਸੱਤਯ ਕਰਕੇ ਜਾਨਨਾਂ ਚਾਹੀਦਾ ਹੈ ਜੋ ਲੋਗ ਅਜੇਹੇ ਬਿਪਦਾ ਵਿੱਚ ਪਕੜੇ ਜਾਨ ਜਿਸਦਾ ਕੋਈ ਹੱਦੋ ਹਸਾਬ ਨਹੀਂ ਹੈ, ਅਰ ਦੁਨੀਆਵੀ ਕੰਮਾਂ ਦੇ ਪੂਰਾ ਕਰਨੇ ਲਈ ਉਨ੍ਹਾਂ ਪਾਸ ਕੋਈ ਸਾਧਨ ਭੀ ਨ ਰਹੇ, ਜਿਸਦਾ ਨਮੂਨਾ ਇਹ ਹੈ॥ ਯਥਾ:

ਏਕ ਪੈਹਰ ਰਾਤ ਜਬ ਰਹੈ ਤਬ ਸਭ ਮਨੁੱਖ ਉਠੈਂ ਉਠਕੇ ਪ੍ਰਥਮ ਧਰਮ ਕਾ ਵਿਚਾਰ ਕਰੈਂ ਕੇ ਯਹ-ਯਹ ਧਰਮ ਕੀ ਬਾਤ ਹਮਕੋ ਕਰਨੀ ਹੋਗੀ, ਤਥਾ ਯਹ-ਯਹ ਅਰਥ ਨਾਮ ਬਿਵਹਾਰ ਕੀ ਬਾਤ ਅਵਸਯ ਕਰਨਾ ਹੋਗਾ। ਉਸ ਧਰਮ ਔਰ ਅਰਥ ਕੇ ਆਚਰਣ ਮੇਂ ਵਿਚਾਰਨ ਕਰੈ ਕਿ ਪਰਿਸ਼੍ਰਮ ਥੋੜਾ ਹੋਯ ਅਰ ਵੁਹ ਕਾਰਜ ਸਿੱਧ ਹੋ ਜਾਯ, ਔਰ ਜੋ ਸਰੀਰ ਮੇਂ ਰੋਗਾਦਿ ਕਲੇਸ਼ ਹੋ ਉਨਕਾ ਔਖਧਾਦਿ ਪੱਥ ਅਰ ਨਦਾਨ ਕਾ ਇਸ ਸੇ ਯਹ ਰੋਗ ਭਯਾ ਹੈ, ਇਨ ਸਭ ਕੋ ਵਿਚਾਰੇ ਵਿਚਰ ਕੇ ਉਸਕੇ ਨਿਵਾਰਨ ਕਾ ਵਿਚਾਰ ਕਰੈ, ਫਿਰ ਦੇਵ ਤਰਪਣ ਨਾਮ ਪਰਮੇਸ਼੍ਵਰ ਕੀ ਪ੍ਰਾਰਥਨਾ ਕਰੈ ਅਰ ਉਠਕੇ ਮਲ ਮੂਤ੍ਰ ਆਦਿ ਤਿਆਗ ਕਰੈ ਹਸਤਪਾਦ ਕਾ ਪ੍ਰਛਾਲਨ ਕਰੇ, ਫਿਰ ਜੋ ਬ੍ਰਿਛ ਦੂਧ ਵਾਲੇ ਹੋਵੇ ਉਨਸੇ ਦੰਤਧਾਵਨ ਕਰੈ, ਅਥਵਾ ਖੈਰ ਕੇ ਚੂਰਣ ਵਾ ਸੁਘਨੀ ਸੇ ਯੁਕਤ ਕਰਕੇ ਦੰਤਧਾਵਨ ਸੇ ਦਾਂਤੋ ਕੋ ਮਲੈ ਔਰ ਸਨਾਨ ਕਰੈ, ਸੂਰਜ ਉਦੇ ਸੇ ਪੈਹਲੇ ਏਕ ਵਾ ਦੋ ਕੋਸ ਭਰਮਨ ਕਰੈ, ਏਕਾਂਤ ਮੈਂ ਜਾਕੇ ਸੰਧਯੋ ਪਾਸਨ ਜੈਸਾ ਕੇ ਲਿਖਾ ਹੈ ਵੈਸਾ ਕਰੈ॥

ਸੂਰਯ ਉਦੇ ਕੇ ਪੀਛੇ ਘਰਮੇਂ ਆਕੇ ਅਗਨਿਹੋਤ੍ਰ ਜੈਸਾ ਜਿਸ ਵਰਣ ਕਾ ਵਯਵਹਾਰ ਪੂਰਬਕ ਲਿਖਾ ਹੈ ਵੈਸਾ ਕਰੈ, ਜਬ ਤਕ ਪੈਹਰ ਦਿਨ ਚੜੈ ਤਬ ਤਕ, ਦੂਸਰੇ ਪੈਹਰ ਕੇ ਅਰੰਭ ਮੇਂ ਤਰਪਣ ਬਲਿ ਵੈਸਯਵੇਦ ਔਰ ਅਤਿਥੀ ਸੇਵਾ ਕਰਕੇ ਭੋਜਨ ਕਰੈ, ਤਬ ਜੋ ਜਿਸਕਾ ਬਯਵਹਾਰ ਹੈ ਉਸ ਬਯਵਹਾਰ ਕੋ ਯਥਾ ਵਤ ਕਰੈ॥

ਪੁਨ: ਜਬ ਚਾਰ ਵਾ ਪਾਂਚ ਘੜੀ ਦਿਨ ਰਹੈ ਤਬ ਸਭ ਕਾਰਯੋਂ ਕੋ ਛੋਡ ਕੇ ਭੋਜਨ ਕੇ ਲੀਏ ਜਾਵੈ, ਪਹਲੇ ਸੋਚ ਸਨਾਨਾਦਿਕ ਕ੍ਰਿਯਾ ਕਰੈ, ਤਦ ਨੰਤ੍ਰ ਬਲਿਵੈਸ ਦੇਵੈ, ਫਿਰ ਅਤਿਥੀ ਸੇਵਾ ਕਰਕੇ ਭੋਜਨ ਕਰੈ, ਭੋਜਨ ਕਰਕੇ ਫਿਰ ਭੀ ਸੰਧਯੋਪਾਨ ਕੇ ਵਾਸਤੇ (ਏਕਾਂਤ) ਮੇਂ ਚਲਾ ਜਾਯ, ਸੰਧਯੋਪਾਨ ਕਰਕੇ ਫਿਰ ਅਪਨੇ ਅਗਨਿਹੋਤ੍ਰ ਸਥਾਨ ਮੇਂ ਆ ਕੇ ਅਗਨਿਹੋਤ੍ਰ ਕਰੈ, ਜਬ ਜਬ ਅਗਨਿਹੋਤ੍ਰ ਕਰੈ ਤਬ-ਤਬ ਸਤ੍ਰੀ ਕੇ ਸਾਥ ਹੀ ਕਰੈ, ਫਿਰ ਜੋ ਜਿਸਕਾ ਬ੍ਵਹਾਰ ਹੋ ਉਸਕੋ ਕਰ, ਅਥਵਾ ਭ੍ਰਮਣ ਕਰੈ ਨਦਾਨ ਏਕ ਪਹਰ ਰਾਤ ਤਕ ਬਿਵਹਾਰ ਕਰੈ ਫਿਰ ਸੋਵੈ, ਦੋ ਪਹਰ ਅਥਵਾ ਡੇਢ ਪਹਰ ਤਕ ਫਿਰ ਉੱਠਕੇ ਵੈਸੇ ਹੀ ਨਿਤਯ ਕ੍ਰਿਯਾ ਕਰੈ॥

ਮਧਯ ਰਾਤ੍ਰ ਕੇ ਮਧਯ ਦੋ ਪਹਰ ਮੈ ਜਬ ਜਬ ਬੀਰਯਦਾਨ ਕਰੈ ਉਸਕੇ ਪੀਛੇ ਕੁਛਕ ਠਹਰ ਕੇ ਦੋਨੋਂ ਸਨਾਨ ਕਰੈਂ ਪੀਛੇ

ਅਪਨੇ ਅਪਨੇ ਸੱਜਾ ਮੈਂ ਪ੍ਰਥਕ-ਪ੍ਰਥਕ ਜਾਕੇ ਸੋਵੈ, ਜੋ ਸਨਾਨ ਨ ਕਰੇਂਗੇ ਤੋਂ ਉਨਕੇ ਸਰੀਰ ਮੇਂ ਰੋਗ ਹੋ ਜਾਯੇਂਗੇ ਕਿਉਂਕਿ ਉਸੇ ਵੱਡੀ ਉਸ਼ਣਤਾ ਹੋਤੀ ਹੈ॥ ਆਦਿ

*ਦੋਹਰਾ-ਇਹ ਉਪਦੇਸ਼ ਬਤਾਇਆ ਸਾਧੂ ਜੀ ਸਭ ਹੇਤ॥*
*ਏਹੋ ਕਰਦੇ ਰਹਨ ਜੇ ਬੀਜੇ ਕੋਇ ਨ ਖੇਤ॥੬॥*
*ਸੰਝ ਸਵੇਰੇ ਹੋਵਸਨ ਸਭੀ ਦੁਕਾਨਾਂ ਬੰਦ॥*
*ਵਿੱਚ ਦੁਪੈਹਰੇ ਬੈਠਕੇ ਵੇਹਲੇ ਲੈਨ ਅਨੰਦ॥੭॥*
*ਰਾਤ ਗੁਵਾਉਨ ਜਾਗਕੇ ਸੰਧਯਾ ਸੰਝ ਸਵੇਰ।*
*ਸਿਰਫ ਦੁਪਹਰਾ ਰਹ ਗਿਆ ਕੰਮ ਕਾਜ ਨੂੰ ਫੇਰ॥੮॥*

**ਭਾਵ**-ਜੋ ਰੀਤੀ ਸਾਧੂ ਜੀ ਨੇ ਸਭਨਾਂ ਵਾਸਤੇ ਕਰਨੀ ਅਵਸਯ ਕਰਤਬਯ ਦੱਸੀ ਹੈ ਜੋ ਅਜੇਹੀ ਕਠਨ ਹੈ ਜਿਸਦਾ ਪੂਰਾ ਕਰਨਾ ਇੱਕ ਜੇਹਲਖਾਨੇ ਦੀ ਮੁਸ਼ਕਤ ਨਾਲੋਂ ਭੀ ਬੁਰਾ ਹੈ, ਅਰ ਜੋ ਇਸ ਪਰ ਅਮਲ ਕਰੇਗਾ ਸੋ ਭਾਵੇ ਕਿਤਨਾ ਹੀ ਧਨੀ ਕਯੋਂ ਨਾ ਹੋਵੇ ਇਕ ਸਾਲ ਦੇ ਅੰਦਰ 2 ਹੀ ਨਿਰਧਨ ਹੋ ਕੇ ਨਿਰਾ ਇਸ ਉਪਦੇਸ਼ ਦੇ ਮੰਨਨ ਜੋਗਾ ਹੀ ਰਹ ਜਾਏਗਾ।

ਪੈਹਲੇ ਹਰ ਇਕ ਆਦਮੀ ਨੂੰ ਪਹਰ ਰਾਤ ਰੈਂਹਦੀ ਜਾਗਨਾਂ ਬਹੁਤ ਹੀ ਕਠਨ ਹੈ ਕਿਉਂਕਿ ਐਸੇ ਬਹੁਤ ਹੀ ਪੁਰਖ ਹਨ ਜੋ ਪਿਛਲੀ ਰਾਤ ਹੀ ਸੌਂਦੇ ਹਨ, ਅਰ ਜਦ ਪੁਰਖ ਨੀਂਦ ਵਿਚੋਂ ਜਾਗਦਾ ਹੈ ਤਦ ਉਸਦੀ ਵਿਰਤੀ ਨਿੰਦ੍ਰਾ ਦੇ ਦੋਖ ਨਾਲ ਅਜੇਹੀ ਘਰ ਬਿਪ੍ਰਜੈ ਹੋਈ ਹੁੰਦੀ ਹੈ ਜਿਸਤੇ ਉਹ ਧਰਮ ਅਧਰਮ ਅਤੇ ਲਾਭ ਹਾਨੀ ਨੂੰ ਸੋਚਨ ਦੇ ਜੋਗ ਨਹੀਂ ਹੁੰਦੀ ਕਿਉਂਕਿ ਇਹ ਹਰ ਇਕ ਮਨੁੱਖ ਦੀ ਸੁਭਾਵਕ ਪ੍ਰਕ੍ਰਿਤੀ ਹੈ ਕੇ ਪੈਹਲੇ ਸਵੇਰੇ ਜਾਗਕੇ ਸੋਚ ਸਨਾਨ ਆਦਿਕ ਕਰੇ, ਜਿਤਨਾ ਚਿਰ ਜੰਗਲ ਆਦਿਕ ਨਾ ਜਾਏ ਉਤਨਾਂ ਚਿਰ ਤਬੀਯਤ ਠੀਕ ਨਹੀਂ ਹੁੰਦੀ ਅਰ ਜਿਤਨਾਂ ਚਿਰ ਚਿੱਤ ਸਥਿਰ ਨਹੀਂ ਉਤਨਾਂ ਚਿਰ ਧਰਮਾ-ਧਰਮ ਅਰ ਬਿਹਾਰ ਦੀ ਲਾਭ ਹਾਨੀ ਵਿਚਾਰਨੀ ਬਹੁਤ ਹੀ ਕਠਨ ਹੈ॥

ਇਸਤੇ ਬਿਨਾਂ ਪੈਹਰ ਰਾਤ ਰੈਂਹਦੀ ਹੀ ਰੋਗ ਦਾ ਵਿਚਾਰਨਾ ਅਰ ਉਸਦੇ ਨਦਾਨ ਦਾ ਸੋਚਨਾਂ ਬਹੁਤ ਹੀ ਕਠਨ ਜੇਹਾ ਪ੍ਰਤੀਤ ਹੁੰਦਾ ਹੈ, ਅਰ ਨਾ ਹਰ ਇਕ ਆਦਮੀ ਹਕੀਮ ਯਾ ਡਾਕਟਰ ਹੀ ਹੋ ਸਕਦਾ ਹੈ ਜੋ ਰੋਗ ਅਤੇ ਉਸਦੇ ਨਦਾਨ ਨੂੰ ਸਮਝ ਸਕਦਾ ਹੋਵੇ, ਇਸ ਵਾਸਤੇ ਉਠਦੇ ਸਾਰ ਪਹਰ ਰਾਤ ਦੇ ਤੜਕੇ ਅਜੇਹਾ ਤੰਦਨ ਤਾਣਾ ਫੈਲਾਉਨਾਂ ਇਕ ਖਯਾਲੀ ਬਾਤ ਹੈ ਕਿੰਤੂ ਵਰਤਾਊ ਵਿਚ ਇਸਦਾ ਆਉਨਾ ਬਹੁਤ ਹੀ ਕਠਨ ਹੈ।

ਇਸ ਤੇ ਅੱਗੇ ਅਜੇਹੀ ਹਾਲਤ ਵਿੱਚ ਜਦੋਂ ਤੱਕ ਨਾ ਆਦਮੀ ਪਾਖਾਨੇ ਗਿਆ ਹੋਵੇ ਅਰ ਨਾ ਦਾਤਨ ਕੁਰਲਾ ਹੀ ਕੀਤਾ ਹੋਵੇ, ਦੇਵ ਤਰਪਣ ਦਾ ਕਰਨਾ ਅਤੇ ਈਸ਼੍ਵਰ ਉਪਾਸਨਾ ਕਰਨੀ ਬਯਾਹ ਵਿੱਚ ਬੀਜ ਦੇ ਝਗੜੇ ਵਾਂਗ ਅਜੋਗ ਪ੍ਰਤੀਤ ਹੁੰਦੀ ਹੈ, ਕਿਉਂਕਿ ਤਰਪਣ ਅਤੇ ਉਪਾਸਨਾਂ ਸੌਚ ਸਨਾਨਾਦਿਕ ਦੇ ਮਗਰੋਂ ਕੀਤੀ ਜਾਏ ਤਾਂ ਠੀਕ ਹੋ ਸਕਦੀ ਹੈ॥

ਇਨ੍ਹਾਂ ਸਾਰੀ ਬਾਤਾਂ ਦੇ ਮਗਰੋਂ ਫਿਰ ਮਲ ਮੂਤ੍ਰ ਦਾ ਤਯਾਗ ਕਰਨਾ ਕਥਨ ਕਰਦੇ ਹਨ ਅਰ ਨਾਲ ਹੀ ਹੱਥ ਪੈਰ ਧੋਕੇ ਦੁੱਧ ਵਾਲੇ ਰੁੱਖ ਦੀ ਦਾਤਨ ਯਾ ਕਿਸੇ ਚੂਰਨ ਅਤੇ ਨਸਵਾਰ ਨਾਲ ਦੰਦਾਂ ਦਾ ਸਾਫ ਕਰਨਾ ਆਖਦੇ ਹਨ, ਸੋ ਇਹ ਭੀ ਇੱਕ ਪ੍ਰਕਾਰ ਦੀ ਖੇਦ ਦਾਇਕ ਕਾਰਵਾਈ ਹੈ ਕਿਉਂਕਿ ਦੁੱਧ ਵਾਲਾ ਰੁੱਖ ਸਵਾਇ ਬੋੜ੍ਹ ਥੋਹਰ ਅਤੇ ਅੱਕ ਆਦਿਕ ਤੇ ਹੋਰ ਘੱਟ ਪਾਇਆ ਜਾਂਦਾ ਹੈ ਸੋ ਇਨ੍ਹਾਂ ਰੁੱਖਾਂ ਦੀ ਦਾਤਨਾਂ ਅੱਜ ਤਕ ਕੋਈ ਭੀ ਕਰਦਾ ਨਹੀਂ ਦੇਖੀਦਾ ਆਮ ਤੌਰ ਪਰ ਫਲਾਹੀ ਅਤੇ ਕਿੱਕਰ ਦੀ ਦਾਤਨਾਂ ਲੋਗ ਕਰਦੇ ਪਾਏ ਜਾਂਦੇ ਹਨ, ਸੋ ਸਾਧੂ ਜੀ ਦੇ ਕਥਨ ਅਨੁਸਾਰ ਪਹਰਦੇ ਤੜਕੇ ਦੁੱਧ ਵਾਲੇ ਰੁੱਖਾਂ ਨੂੰ ਢੂੰਡਨ ਚੜ੍ਹਨਾਂ ਇੱਕ ਬਿਪਤਾ ਸਹੇੜਨੀ ਹੈ, ਅਰ ਨਿੱਤ ਐਸਾ ਕਰਨਾ ਭੀ ਕਠਨ ਹੈ॥

ਦੂਸਰਾ ਰਿਹਾ ਚੂਰਨ ਯਾ ਨਸਵਾਰ ਨਾਲ ਦੰਦਾਂ ਨੂੰ ਸਾਫ ਕਰਨਾ ਸੋ ਇਹ ਸਾਧੂ ਜੀ ਨੇ ਪੂਰਬ ਦਾ ਰਿਵਾਜ ਦੱਸਯਾ ਹੈ, ਪ੍ਰੰਤੂ ਪੂਰਬ ਦੇ ਲੋਗਾਂ ਦੇ ਦੰਦ ਅਜੇਹੇ ਖਰਾਬ ਪਾਏ ਜਾਂਦੇ ਹਨ ਜੋ ਦੇਖਨ ਨੂੰ ਦਿਲ ਨਹੀਂ ਕਰਦਾ ਕਿਉਂਕਿ ਚੂਰਣਾਂ ਨਾਲ ਉਨ੍ਹਾਂ ਦੇ ਮਸੂੜੇ ਕਾਲੇ ਹੋ ਜਾਂਦੇ ਹਨ ਅਰ ਮੂੰਹ ਖੋਲਨ ਤੇ ਡਾਇਣਾਂ ਵਾਂਗ ਪ੍ਰਤੀਤ ਹੁੰਦੇ ਹਨ ਜਿਸਤੇ ਇਹ ਰੀਤੀ ਭੀ ਠੀਕ ਨਹੀਂ ਹੈ। ਇਸ ਤੇ ਅੱਗੇ ਇਸਨਾਨ ਕਰਕੇ ਫਿਰ ਸੂਰਜ ਦੇ ਉਦੇ ਹੋਨ ਤੇ ਪੈਹਲੇ ਇੱਕ ਦੋ ਕੋਹ ਬਾਹਰ ਜਾ ਕੇ ਭਰਮਨ ਕਰਨਾ ਅਰ ਫਿਰ ਏਕਾਂਤ ਵਿੱਚ ਜਾਕੇ ਸੰਧਯਾ ਉਪਾਸਨਾਂ ਕਰਨੀ ਕਥਨ ਕੀਤੀ ਹੈ, ਇਸ ਉਪਦੇਸ਼ ਨੂੰ ਪੂਰਾ ਕਰਨ ਵਿੱਚ ਇਤਨਾਂ ਕਲੇਸ਼ ਹੋ ਸਕਦਾ ਹੈ ਜੋ ਕਥਨ ਤੇ ਬਾਹਰ ਹੈ ਕਿਉਂਕਿ ਜਦ ਸਨਾਨ ਕਰਕੇ ਬਾਹਰ ਜੰਗਲ ਵਿੱਚ ਭਰਮਨ ਕਰਨ ਜਾਏਗਾ ਤਦ ਗਰਮੀ ਅਰ ਘੱਟੇ ਦੇ ਨਾਲ ਫੇਰ ਖਰਾਬ ਹੋ ਜਾਏਗਾ ਅਰ ਜਿਤਨਾਂ ਚਿਰ ਫਿਰ ਮੁੜਕੇ ਸਨਾਨ ਨਹੀਂ ਕਰੇਗਾ ਉਤਨਾਂ ਚਿਰ ਉਸਦਾ ਆਤਮਾਂ ਸੰਧਯਾ ਉਪਾਸਨਾਂ ਵਿੱਚ ਪ੍ਰਵਿਰਤ ਨਹੀਂ ਹੋਵੇਗਾ, ਦੂਸਰਾ ਭਰਮਨ ਕਰਕੇ ਫਿਰ ਘਰ ਆਉਨਾਂ ਅਤੇ ਸੰਧਯਾ ਉਪਾਸਨਾਂ ਲਈ ਫਿਰ ਬਾਹਰ ਜਾਨਾਂ ਇੱਕ

*ਬਾਕੀ ਸਫਾ 16 'ਤੇ*

ਲੜੀਵਾਰ
ਕਿਸ਼ਤ 23

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

92 ਪੰਨੇ ਤੋਂ

**ਦੋਹਰਾ**

ਨਾਕਾ ਬੰਦੀ ਹੋ ਗਈ, ਰਸਦ ਹੋ ਗਈ ਬੰਦ।
ਸਾਰੇ ਪਾਸੇ ਘਿਰ ਗਏ, ਸਤਿਗੁਰ ਪੂਰੀ ਅਨੰਦ।

**ਕੋਰੜਾ ਛੰਦ**

ਬਾਦਸ਼ਾਹ ਨੁਰੰਗਾ ਭਾਵੇਂ ਬੈਠਾ ਦੂਰ ਸੀ।
ਸੂਬਿਆਂ ਨੂੰ ਪੈਂਦੀ ਘੂਰ ਉੱਤੇ ਘੂਰ ਸੀ।
ਲਿਖ ਲਿਖ ਚਿੱਠੀਆਂ ਹਮੇਸ਼ਾ ਤਾੜਦਾ।
ਦੱਖਣ 'ਚ ਬੈਠਾ ਅੱਖੀਆਂ ਨੂੰ ਪਾੜਦਾ।
ਸੂਬੇ ਅੱਗੇ ਕੋਹੀ ਰਾਜਿਆਂ ਨੂੰ ਤਾੜਦੇ।
ਕਿਉਂ ਨੀ ਮਾਰ ਮਾਰ ਗੁਰੂ ਨੂੰ ਉਜਾੜਦੇ?
ਕਿੱਥੇ ਕਸ਼ਮੀਰ ਕੋਟਲਾ ਮਲੇਰ ਹੈ।
ਸੂਬਾ ਮੁਲਤਾਨ ਚੜ੍ਹ ਆਯਾ ਸ਼ੇਰ ਹੈ।
ਦਿੱਲੀ ਤੇ ਲਾਹੌਰ ਆਦਿ ਲੈ ਕਸੂਰ ਵੀ।
ਘੇਰੇ ਲਈ ਕੱਠੇ ਹੋ ਗਏ ਜ਼ਰੂਰ ਹੀ।
ਸਤ ਮਾਹ ਤਕ ਰਿਹਾ ਘੇਰਾ ਘੱਤਿਆ।
ਸ੍ਰੀ ਦਸਮੇਸ਼ ਪਾਸਾ ਨਾ ਪਰੱਤਿਆ।
ਇੰਚ ਨਾ ਇਰਾਦੇ ਅਪਾਣੇ ਤੋਂ ਹੱਲੇ ਨੀ।
ਕਈ ਵੇਰ ਰਾਜਿਆਂ ਵਕੀਲ ਘੱਲੇ ਨੀ।
ਸਤ ਮਾਹ ਘੇਰਾ ਤੇ ਮਮੂਲੀ ਗੱਲ ਨਾ।
ਐਡਾ ਦੁੱਖ ਕੋਈ ਸਕਦਾ ਹੈ ਝੱਲ ਨਾ।
ਵੱਡੇ ਜਰਨੈਲ ਘੇਰਿਆਂ 'ਚ ਘਿਰ ਕੇ।
ਸਾਬਤ ਰਹੇ ਨਾ ਰਹੇ ਅੰਤ ਗਿਰ ਕੇ।
ਰਾਣਾ ਪਰਤਾਪ[12] ਨੇ ਵੀ ਦੁਖੀ ਹੋਇ ਕੇ।
ਚਿੱਠੀ ਲਿਖੀ ਪਾਤਸ਼ਾਹ ਪਾਸ ਰੋਇ ਕੇ।
ਸ੍ਰੀ ਦਸਮੇਸ਼ ਨਾ ਰਤਾ ਵੀ ਡੋਲ੍ਹਿਆ।
ਜਦੋਂ ਮੌਕਾ ਪਿਆ ਤਾਂ ਕੜੱਕ ਬੋਲਿਆ।
ਕਿਲ੍ਹੇ ਵਿਚੋਂ ਅੰਨ ਪਾਣੀ ਨਿਖੁੱਟਿਆ।
ਫੇਰ ਵੀ ਗੁਰੂ ਦਾ ਹੌਸਲਾ ਨਾ ਟੁੱਟਿਆ।

---

12 ਮਹਾਰਾਣਾ ਪ੍ਰਤਾਪ ਜਦ ਜੰਗਲਾਂ ਵਿੱਚ ਲੁਕਦਾ ਫਿਰਦਾ ਤੇ ਲੜਦਾ-ਭਿੜਦਾ ਬਹੁਤ ਤੰਗ ਆ ਗਿਆ, ਤਦ ਉਸ ਨੇ ਅਤਿ ਦੁਖੀ ਹੋ ਕੇ ਤੇ ਘਬਰਾ ਕੇ ਆਪਣੇ ਦਿਲ ਨਾਲ ਫੈਸਲਾ ਕੀਤਾ ਕਿ ਹੁਣ ਹੱਦ ਹੋ ਚੁੱਕੀ ਹੈ, ਹੁਣ ਤਾਂ ਬਾਦਸ਼ਾਹ ਅਕਬਰ ਨਾਲ ਸੁਲਹ ਕਰ ਲੈਣੀ ਹੀ ਮੁਨਾਸਬ ਹੈ। ਸੋ ਉਸ ਨੇ ਬਾਦਸ਼ਾਹ ਵੱਲ ਨੂੰ ਇਕ ਸੰਖੇਪ ਜਿਹਾ ਰੁੱਕਾ ਲਿਖਿਆ, ਜਿਸ ਦਾ ਨਚੋੜ ਇਹ ਸੀ, "ਘਬਰਾ ਕੇ ਲਿਖਯਾ ਕਿ ਹੁਣ ਤਾਂ ਮੁਸੀਬਤਾਂ ਦੀ ਹੱਦ ਹੋ ਗਈ ਹੈ, ਇਨ੍ਹਾਂ ਨੂੰ ਘੱਟ ਕਰ ਦੇਵੇ।" ਇਹ ਚਿੱਠੀ ਜਦ ਖੁਫੀਆ ਤੌਰ ਤੇ ਇਕ ਕਾਸਦ ਦੇ ਹੱਥੀਂ ਬਾਦਸ਼ਾਹ ਦੇ ਦਰਬਾਰ ਵਿੱਚ ਪਹੁੰਚੀ ਤਦ ਬਾਦਸ਼ਾਹ ਬਹੁਤ ਪ੍ਰਸੰਨ ਹੋਇਆ। (ਦੇਖੋ, ਸਵਾਨਹਿ-ਉਮਰੀ ਰਾਣਾ ਪ੍ਰਤਾਪ, ਸਫਾ 178 ਤੋਂ 181)

ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜੀਵਨ ਵਿਚੋਂ ਨਿਰਾਸਤਾ ਦਾ ਇਕ ਲਮਹਾ ਯਾ ਇਕ ਸ੍ਵਾਸ ਵੀ ਨਹੀਂ ਪੇਸ਼ ਕੀਤਾ ਜਾ ਸਕਦਾ। ਗੁਰੂ ਮਹਾਰਾਜ ਮਾਯੂਸੀ ਦਾ ਨਾਮ ਤਕ ਨਹੀਂ ਜਾਣਦੇ ਸਨ। ਸਿੱਖਾਂ ਨੇ ਬੇਦਾਵੇ ਲਿਖੇ, ਮਾਛੀਵਾੜੇ ਕੇਵਲ ਇਕ ਇਕੱਲੇ ਘੇਰੇ ਵਿੱਚ ਆਏ, ਸ੍ਰੀ ਚਮਕੌਰ ਟਿੱਡੀ ਦਲ ਫੌਜਾਂ ਦੇ ਘੇਰੇ ਵਿੱਚ ਆ ਕੇ 40 ਸਿੰਘਾਂ ਨਾਲ ਅਜੇਹਾ ਘੋਰ ਸੰਗ੍ਰਾਮ ਕੀਤਾ ਕਿ ਦੁਸ਼ਮਣ ਦਲਾਂ ਦੇ ਛੱਕੇ ਛੁਡਾ ਦਿੱਤੇ। ਇਕ ਕੱਚੇ ਮਕਾਨ ਵਿੱਚ ਬੈਠ ਕੇ ਲੜਦੇ ਹੋਏ ਦਸ਼ਮੇਸ਼ ਜੀ ਪਰ ਟਿੱਡੀ ਦਲ ਦੁਸ਼ਮਣ ਦੀਆਂ ਫੌਜਾਂ ਨੂੰ ਹੌਂਸਲਾ ਨਹੀਂ ਪਿਆ ਕਿ ਗੜ੍ਹੀ ਵਿੱਚ ਹੱਲਾ ਬੋਲ ਕੇ ਮਹਾਰਾਜ ਨੂੰ ਫੜ ਲਈਏ। ਕਿਸੇ ਵੱਡੇ ਤੋਂ ਵੱਡੇ ਸੂਰਬੀਰ ਦਾ ਵੀ ਗੁਰੂ ਸਾਹਿਬ ਜੀ ਨਾਲ ਮੁਕਾਬਲਾ ਪੇਸ਼ ਨਹੀਂ ਕੀਤਾ ਜਾ ਸਕਦਾ। ਸਤਿਗੁਰੂ ਅਦੁੱਤੀ ਸੂਰਬੀਰ ਯੋਧੇ ਸਨ।

ਸਿੰਘ ਅਤੇ ਵੱਡੇ ਮਾਤਾ ਦੁਖੀ ਹੋ ਗਏ।
ਕਿਲ੍ਹਾ ਛੱਡ ਜਾਣਾ ਜ਼ਿੱਦ 'ਤੇ ਖਲੋ ਗਏ।
ਗੁਰੂ ਦਸਮੇਸ਼ ਨੇ ਨਾ ਫੇਰ ਮੰਨਿਆ।
ਰੰਚਕ ਇਰਾਦਾ ਪੱਕਾ ਨਹੀਂ ਭੰਨਿਆ।
ਫੌਜਦਾਰ ਕੋਹੀ ਸਾਰੇ ਦਗੇ ਬਾਜ਼ ਹੈ।
ਧਰਮ ਅਤੇ ਸੱਚ ਦਾ ਨਹੀਂ ਲਿਹਾਜ਼ ਹੈ।
ਏਨ੍ਹਾਂ ਦੀ ਸੁਗੰਦ 'ਤੇ ਭਰੋਸਾ ਰੱਖਣਾ।
ਆਪਣੇ ਹੀ ਹੱਥੀਂ ਆਪ ਮਹੁਰਾ ਚੱਖਣਾ।
ਏਨ੍ਹਾਂ ਉੱਤੇ ਮੈਨੂੰ ਰੱਤੀ ਨਾ ਯਕੀਨ ਹੈ।
ਕੋਹੀਆਂ ਦਾ ਕੋਈ ਨਾ ਧਰਮ ਦੀਨ ਹੈ।
ਕਹਿੰਦੇ ਕੁਝ ਹੋਰ ਤੇ ਕਮਾਂਦੇ ਹੋਰ ਹੈ।
ਤੁਰਕੜੇ ਤੁਰਕ ਅਤੇ ਹਿੰਦੂ ਚੋਰ ਹੈ।
ਮੰਨੇ ਨਾ ਗੁਰੂ ਜੀ ਜ਼ੋਰ ਪਾਇਆ ਮਾਤ ਹੈ।
ਗੁਰੂ ਵੱਲੋਂ ਉੱਕੀ-ਪੱਕੀ ਇੱਕੋ ਬਾਤ ਹੈ।
ਮਾਤਾ ਹਾਰ ਥੱਕੇ ਨਾ ਸੁਣੀ ਹੈ ਸਿੱਖਯਾ।
ਤੰਗ ਹੋ ਕੇ ਸਿੰਘਾਂ ਨੇ ਬੇਦਾਵਾ ਲਿਖਯਾ।
ਚਾਲ੍ਹੀ ਸਿੰਘ ਪੂਰੇ ਜੋ ਸਿਦਕ ਵਾਨ ਸੇ।
ਨੰਗ ਭੁੱਖ ਵਿੱਚ ਜੋ ਘੁਮਾਂਦੇ ਜਾਨ ਸੇ।
ਕਿਵੇਂ ਅੱਡ ਹੋਵੇ ਯਾਰੋ ਮੱਛੀ ਨੀਰ ਤੋਂ।
ਰੂਹ ਦਾ ਵਿਛੋੜਾ ਜਾਣ ਲੋ ਸਰੀਰ ਤੋਂ।
ਡਿੱਗੇ ਨਾ ਓ ਡੋਲ ਰਹੇ ਭੌਰ ਫੁੱਲ 'ਤੇ।
ਵੱਖ ਹੋ ਸਕਦੇ ਨਾ ਕਿਸੇ ਮੁੱਲ 'ਤੇ।
ਸਿੱਖ ਤੇ ਗੁਰੂ ਦਾ ਨਹੀਂ ਭੇਦ ਭਿੰਨ ਹੈ।
ਸਿੱਖ ਦਾ ਪ੍ਰੇਮ ਨੇਮ ਹੀ ਅਨਿੰਨ ਹੈ।

**ਦੋਹਰਾ**

ਇਕ ਦਿਨ ਭੇਜੇ ਪਾਮਰਾਂ ਪੰਮੇ ਆਦਿ ਵਕੀਲ।
ਖਾਧੀ ਕਸਮ ਕੁਰਾਨ ਦੀ ਠਾਕਰ ਦੇਵੀ ਹੀਲ।

**ਕੋਰੜਾ ਛੰਦ**

ਹੱਥ ਜੋੜ ਕਸਮ ਕੁਰਾਨ ਖਾਂਦੇ ਹਾਂ।
ਦੇਵੀ ਮਾਤਾ ਜੀ ਦੀ ਜ਼ਾਮਨੀ ਦੁਆਂਦੇ ਹਾਂ।
ਛੱਡ ਦੋ ਅਨੰਦਪੁਰੀ ਗੁਰੂ ਆਪ ਜੀ।
ਪੱਕਾ ਜਾਣੋ ਫੇਰ ਸਾਰਾ ਹੈ ਮਿਲਾਪ ਜੀ।
ਕਰ ਲੌ ਯਕੀਨ ਗੁਰੂ ਸਾਡੀ ਗੱਲ ਦਾ।
ਪਾਤਸ਼ਾਹ ਦੱਖਣੋਂ ਸੁਨੇਹੇ ਘੱਲਦਾ।
ਮਾਤਾ ਅਤੇ ਸਿੱਖਾਂ ਨੂੰ ਦਿਖੌਣ ਵਾਸਤੇ।
ਲਏ ਦਸਮੇਸ਼ ਜੀ ਨੇ ਮੰਨ ਵਾਸਤੇ।
ਕਿਹਾ ਸਾਡੀ ਮੰਨ ਲਓ ਇਕ ਗੱਲ ਜੇ।
ਪੰਜ ਕੁ ਹਜ਼ਾਰ ਬੈਲ ਦੇਓ ਘੱਲ ਜੇ।
ਭਾਰ ਬਰਦਾਰੀ ਵਾਸਤੇ ਨੇ ਚਾਹੀਦੇ
ਸੱਚ ਝੂਠ ਦੇਖੀਏ ਸੁਗੰਦ ਸ਼ਾਹੀ ਦੇ।
ਸਣੇ ਬਣਜਾਰਿਆਂ ਦੇ ਬੈਲ ਪੁੱਜਿਆ।
ਨੀਤੀ ਵਿੱਚ ਗੁਰੂ ਖਾਲਸਾ ਹੈ ਰੁੱਝਿਆ।
ਸੱਦ ਕੇ ਖਜ਼ਾਨਚੀ ਨੂੰ ਆਸਾ ਦੱਸਿਆ।
... .... .... ਜਿਥੇ ਕਿਤੇ ਨੱਸਿਆ।
ਬੈਠ ਮਹੀ ਊਠ ਘੋੜਿਆਂ ਦੇ ਚੰਮੜੇ।
ਬੁਰਦ-ਪੋਸ਼ ਟੁੱਟੇ ਜੀਨ ਜੋ ਨਿਕੰਮੜੇ।
ਟੁੱਟੇ ਫੁੱਟੇ ਭਾਂਡੇ ਤੇ ਪੁਰਾਣੇ ਕੱਪੜੇ।
ਠੀਕਰੇ ਤੇ ਛਿੱਤਰ ਤਮਾਮ ਅੱਪੜੇ।
ਘੋੜਿਆਂ ਦੀ ਲਿੱਦ ਡੰਗਰਾਂ ਦੇ ਹੱਡ ਵੀ।
ਗੰਦਗੀ ਦੇ ਨਾਲ ਕੀਤੇ ਗੱਡ ਮੱਡ ਜੀ।
ਗੰਦੀ ਮੰਦੀ ਚੀਜ਼ ਗੂਣਾਂ ਵਿੱਚ ਭਰ ਕੇ।
ਸੀਤੀਆਂ ਸੁਆਰ ਤੇ ਤਿਆਰ ਕਰ ਕੇ।
ਲੱਦਿਆਂ ਖਜ਼ਾਨਾ ਮਸ਼ਹੂਰ ਹੋ ਗਿਆ।
ਸ਼ੋਹਰਾ ਦੇਸ਼ ਵਿੱਚ ਦੂਰ ਦੂਰ ਹੋ ਗਿਆ।
ਕੋਤਵਾਲ ਬੇਨਤੀ ਕਰੀ ਹਜ਼ੂਰ ਨੂੰ।
ਤੇਲ ਨਹੀਂ ਛਮੋਂ ਦਾਸ ਦੇ ਕਸੂਰ ਨੂੰ।
ਬਰਛਾ ਦੇ ਕੇ ਕਿਹਾ ਖੂਹੇ ਉੱਤੇ ਜਾਓ ਜੀ।
ਜਿੰਨਾ ਤੇਲ ਚਾਹੋ ਕੱਢ ਕੇ ਲਿਆਓ ਜੀ।
ਅੱਧੇ ਵਿੱਚ ਤੇਲ ਅੱਧੇ ਵਿੱਚ ਪਾਣੀ ਜੇ।
ਦਿੱਤੀ ਪਰਕਾਸ਼ ਦਸਮੇਸ਼ ਬਾਣੀ ਜੇ।
ਬੰਨ੍ਹੀਆਂ ਮਸ਼ਾਲਾਂ ਬੈਲਾਂ ਨਾਲੋਂ ਦੂਣੀਆਂ।
ਬੌਲਦਾਂ 'ਤੇ ਲੱਦੀਆਂ ਸੁਆਰ ਗੂਣੀਆਂ।
ਸਿੰਗਾਂ ਨਾਲ ਦੋ ਦੋ ਨੇ ਮਸ਼ਾਲਾਂ ਬੰਨ੍ਹੀਆਂ।
ਘੋਰ ਘੁੱਪ ਰਾਤਾਂ ਸੀ ਮਹਾਨ ਅੰਨ੍ਹੀਆਂ।
ਜਰੀਦਾਰ ਟੋਟੇ ਸੋਹਣੇ ਖੀਨ ਖਾਪ ਦੇ।

ਗੂਣਾਂ ਉੱਤੇ ਪਾਏ ਐਨ ਪੂਰੇ ਮਾਪ ਦੇ।
ਤੋਰਿਆ ਖਜ਼ਾਨਾ ਅੱਗੇ ਅੰਵ ਦੱਸਿਆ।
ਲੁੱਟਣੇ ਨੂੰ ਵੈਰੀ ਦਲ ਆਯਾ ਨੱਸਿਆ।
ਹੋਏ ਨੰਗੇ ਭੁੱਖਿਆਂ ਨੂੰ ਸੱਤ ਮਾਂਹ ਜੇ।
ਲੁੱਟ ਕੇ ਖਜ਼ਾਨਾ ਹੋਊਗਾ ਨਿਬਾਹ ਜੇ।
ਲੱਖਾਂ ਤੇ ਕਰੋੜਾਂ ਦਾ ਅਨੰਤ ਮਾਲ ਜੇ।
ਜੀਦ੍ਹੇ ਹੱਥ ਆਊ ਹੱਥ ਕਰੂ ਲਾਲ ਜੇ।
ਸ਼ਾਹੀ ਤੇ ਪਹਾੜੀ ਫੌਜ ਅੰਵ ਸੋਚ ਕੇ।
ਟੁੱਟੀ ਟਾਂਡੇ ਉੱਤੇ ਯਾਰੋ ਲੋਚ ਕੇ।
ਇਕ ਦੂਜੇ ਕੋਲੋਂ ਮਲੋ ਧਿੰਗੀ ਖੋਹੰਦਾ।
ਮੁੱਠ ਭੇੜ ਹੋਈ ਕੋਈ ਮਾਰ ਕੋਹੰਦਾ।
ਸ਼ੋਰ ਮੱਚ ਗਿਆ ਕੋਈ ਕਟਾ ਵੱਢ ਜੇ।
ਖਾਲਸੇ ਨੇ ਦਿੱਤੇ ਗੋਲੇ ਤੋਪ ਛੱਡ ਜੇ।
ਸੈਂਕੜੇ ਹਜ਼ਾਰਾਂ ਹੀ ਰੁਲਾਏ ਖਾਕ ਜੇ।
ਬੁਰੀ ਮੌਤ ਮਰੇ ਲਾਲਚੀ ਨਪਾਕ ਜੇ।
ਜਿੰਦੇ ਜੇੜੇ ਰਹੇ ਚੁੱਕ ਲੈਗੇ ਗੂਣੀਆਂ।
ਕੈਂਦੇ ਹੱਥ ਆਈਆਂ ਦੌਲਤਾਂ ਨੇ ਦੂਣੀਆਂ।
ਡੇਰਿਆਂ 'ਚ ਜਾ ਕੇ ਮਾਲ ਰੱਖ ਸੋ ਗਏ।
ਮਾਲਾ ਮਾਲ ਹੋਏ ਹਾਂ ਅਨੰਦ ਹੋ ਗਏ।
ਪਾਠ ਤੇ ਨਮਾਜ਼ਾਂ ਪੜ੍ਹ ਕੇ ਸਵੇਰ ਨੂੰ।
ਫੇਰ ਖੋਲ੍ਹ ਦੇਖਦੇ ਨੇ ਮਾਯਾ ਢੇਰ ਨੂੰ।
ਕੀਮਤੀ ਪਦਾਰਥਾਂ ਦੇ ਨਾਲ ਰੱਜਗੇ।
ਹੋ ਗਏ ਸ਼ਰਮ ਸਾਰ ਪਾਪੀ ਲੱਜਗੇ।
ਦੀਨ ਵੀ ਗਵਾਯਾ ਦੂਨੀ ਹੱਥ ਆਈ ਨਾ।
ਛੱਡਯਾ ਧਰਮ ਮਾਯਾ ਵੱਥ ਪਾਈਂ ਨਾ।
ਹੱਥ ਲੱਗ ਗਏ ਨੇ ਨਪਾਕ ਚੀਜ਼ ਨੂੰ।
ਏਵੇਂ ਹਾਰ ਬੈਠੇ ਦੀਨ ਵੀ ਅਜ਼ੀਜ਼ ਨੂੰ।
ਧਿੱਕ ਧਿੱਕ ਧਿੱਕ ਸਾਨੂੰ ਧਿੱਕ ਧਿੱਕ ਹੈ।
ਝੂਠ ਬੋਲ ਪਾਈ ਏਵੇਂ ਵਾਧੂ ਫਿੱਕ ਹੈ।

**ਦੋਹਰਾ**

ਸਰਬ ਖਾਲਸੇ ਸਤਿਗੁਰੂ ਕੱਠੇ ਕਰ ਇਕ ਥਾਨ।
ਸ੍ਰੀ ਮੁੱਖ ਤੋਂ ਇਸ ਤਰ੍ਹਾਂ ਲੱਗੇ ਹੁਕਮ ਸੁਣਾਨ।

**ਕੋਰੜਾ ਛੰਦ**

ਦੇਖਿਆ ਧਰਮ ਦੀਨ ਸ਼ਾਹੀ ਫੌਜ ਦਾ।
ਕੌਤਕ ਦਿਖਾਇਆ ਖਾਲਸਾ ਜੀ ਮੌਜ ਦਾ।
ਤੁਰਕ ਤੇ ਪਹਾੜੀ ਹੈਂ ਪਰਖ ਹੋ ਗਏ।
ਲੁੱਟ ਮਾਲ ਦੌਲਤਾਂ ਹਰਖ ਹੋ ਗਏ।
ਕੀਤਾ ਹੈ ਭਰੋਸਾ ਤੁਸੀਂ ਜਾਣ ਬੁੱਝ ਕੇ।
ਜੰਗ ਵਿੱਚ ਤੰਗ ਹੋਣਾ ਸੀਗਾ ਰੁੱਝ ਕੇ।
ਦੇਖਿਆ ਨਮੂਨਾ ਹੈ ਪਤੀਜ ਆ ਗਿਆ।
ਅੱਗੇ ਨੂੰ ਸੰਭਲ ਜਾਓ ਕੀ ਵਿਹਾ ਗਿਆ।
ਕੱਚਿਆਂ ਪਹਾੜੀਆਂ ਦੀ ਗੱਲ ਕੱਚੀ ਹੈ।
ਮੋਮਨਾਂ ਦੀ ਮੀਸਣੀ ਨਾ ਚਾਲ ਸੱਚੀ ਹੈ।
ਮਾਤਾ ਜੀ ਭਰੋਸੇ ਉੱਤੇ ਹੋਏ ਬਾਵਲੇ।
ਕਿਲ੍ਹਾ ਛੱਡ ਜਾਣ ਨੂੰ ਸੀਗੇ ਉਤਾਵਲੇ।
ਥੋੜੀ ਦੇਰ ਕੱਟ ਲੈਣੀ ਨਾਲ ਸ਼ਾਂਤ ਜੇ।
ਫੇਰ ਫਤੇ ਹੋਵੇ ਸਾਡੀ ਭਲੀ ਭਾਂਤ ਜੇ।
ਦੁੱਖ ਸੁੱਖ ਦੋਵੇਂ ਕਰਤਾਰ ਹੱਥ ਹੈ।
ਪਾਈ ਹੋਈ ਸਾਡੇ ਓਸੇ ਨੱਕ ਨੱਥ ਹੈ।
ਅਸੀਂ ਨਾ ਅਜ਼ਾਦ, ਓਸ ਦੇ ਅਧੀਨ ਹੈਂ।
ਓਸੇ ਉੱਤੇ ਰੱਖਣਾ ਬਣੇ ਯਕੀਨ ਹੈਂ।
ਦਿੱਤਾ ਉਪਦੇਸ਼, ਕਹਿੰਦੇ ਸਿੱਖ, ਮਾਤ ਜੀ।
ਸੁਣੋ ਦਸਮੇਸ਼ ਸਾਡੀ ਸੱਚੀ ਬਾਤ ਜੀ।
ਭੁੱਖ ਦੁੱਖੋਂ ਜਾਨ ਚੱਲੀ ਤੇ ਪਿਆਸੇ ਹਾਂ।
ਕੋਈ ਨਾ ਟਿਕਾਣਾ ਗੁਰੂ ਜੀ ਨਿਰਾਸੇ ਹਾਂ।
ਕਿਲ੍ਹਾ ਛੱਡ ਜਾਣਾ ਇਹੋ ਗੱਲ ਸਿੱਧ ਹੈ।
ਜ਼ਿੰਦਗੀ ਰਹਿਣ ਦੀ ਨਾ ਕੋਈ ਬਿੱਧ ਹੈ।
ਮਾਤਾ ਜੀ ਨੇ ਪਾਯਾ ਡਾਢਾ ਦਿਲੋਂ ਜ਼ੋਰ ਹੈ।
ਕਿਲ੍ਹਾ ਛੱਡ ਚੱਲੋ ਨਾ ਉਪਾਓ ਹੋਰ ਹੈ।

**ਦੋਹਰਾ**

ਕਿਲ੍ਹਾ ਛੋਡਣੇ ਦਾ ਸਮਾਂ ਹੈ ਨਾਹੀ ਕਿਸ਼ ਭਾਂਤ।
ਪ੍ਰਭ ਨੇ ਇਉਂ ਫੁਰਮਾਇਆ ਰਹੋ ਕਰੋ ਦਿਲ ਸ਼ਾਂਤ।

ਚਲਦਾ

—0—

# ਨਿਸ਼ਾਨਿ ਸਿਖੀ ਈ ਪੰਜ ਹਰਫ਼ ਕਾਫ਼

*ਰਣਜੀਤ ਸਿੰਘ, ਸਟੇਟ ਤੇ ਨੈਸ਼ਨਲ ਅਵਾਰਡੀ*
*ਹੈਡਮਾਸਟਰ (ਸੇਵਾ ਮੁਕਤ)*
*99155-15436*

ਕੁਦਰਤ ਨੇ ਹਰ ਚੀਜ਼ ਦੀ ਪਛਾਣ ਵਾਸਤੇ ਕੁੱਝ ਚਿੰਨ੍ਹ ਬਣਾ ਰੱਖੇ ਹਨ। ਅਸੀਂ ਉਹਨਾਂ ਦੇ ਰੰਗ, ਰੂਪ ਜਾਂ ਦਿੱਖ ਤੋਂ ਉਹਨਾਂ ਦੀ ਪਹਿਚਾਣ ਕਰ ਸਕਦੇ ਹਾਂ। ਵੱਖ ਵੱਖ ਜੀਵਾਂ ਦੀ ਜਾਂ ਬਨਸਪਤੀ ਦੀ ਪਛਾਣ ਉਹਨਾਂ ਦੀ ਬਾਹਰੀ ਦਿੱਖ ਤੋਂ ਹੀ ਹੁੰਦੀ ਹੈ। ਮਨੁੱਖ ਦੁਆਰਾ ਉਸਾਰੇ ਹੋਏ ਧਰਮ ਅਸਥਾਨਾਂ ਦਾ ਅੰਦਾਜ਼ਾ ਵੀ ਉਹਨਾਂ ਦੀ ਬਾਹਰੀ ਦਿੱਖ ਤੋਂ ਹੀ ਲਗਾਇਆ ਜਾਂਦਾ ਹੈ। ਜਿਸ ਇਮਾਰਤ ਤੇ ਕਰਾਸ ਬਣਿਆ ਹੋਵੇ ਉਸ ਤੋਂ ਸਹਿਜੇ ਹੀ ਪਤਾ ਲੱਗ ਜਾਂਦਾ ਹੈ ਕਿ ਇਹ ਗਿਰਜਾ ਘਰ ਹੈ। ਮਸਜਿਦ ਦੀ ਆਪਣੀ ਹੀ ਵਿਸ਼ੇਸ਼ ਬਣਤਰ ਹੈ। ਕੇਸਰੀ ਨਿਸ਼ਾਨ ਝੂਲਦਾ ਵੇਖ ਕੇ ਗੁਰਦੁਆਰੇ ਦਾ ਅਹਿਸਾਸ ਹੁੰਦਾ ਹੈ। ਸੋ ਹਰ ਧਾਰਮਿਕ ਅਸਥਾਨ ਦੇ ਆਪਣੇ ਖਾਸ ਪਹਿਚਾਣ ਚਿੰਨ੍ਹ ਹਨ।

ਇਸੇ ਤਰ੍ਹਾਂ ਪੁਲਿਸ ਅਫਸਰਾਂ ਜਾਂ ਮਿਲਟਰੀ ਵਾਲਿਆਂ ਦੀ ਵਰਦੀ ਤੇ ਲੱਗੇ ਹੋਏ ਚਿੰਨ੍ਹ ਜਾਂ ਸਟਾਰ ਤੋਂ ਪਤਾ ਲੱਗ ਜਾਂਦਾ ਹੈ ਕਿ ਇਸ ਅਫਸਰ ਦਾ ਰੈਂਕ ਕੀ ਹੈ। ਧਾਰਮਿਕ ਚਿੰਨ੍ਹ ਤੋਂ ਜਾਂ ਬਾਹਰੀ ਲਿਬਾਸ ਤੋਂ ਮਨੁੱਖ ਦੇ ਧਰਮ ਦਾ ਪਤਾ ਲੱਗ ਜਾਂਦਾ ਹੈ। ਮੂੰਹ ਤੇ ਪੱਟੀ ਬੰਨ੍ਹੀ ਹੋਵੇ ਤੇ ਸਿਰ ਦੇ ਵਾਲ ਘਸਾ ਕੇ ਮੁੰਨੇ ਹੋਣ ਤਾਂ ਪਤਾ ਲੱਗ ਜਾਂਦਾ ਹੈ ਕਿ ਇਹ ਜੈਨੀ ਹੈ। ਗੇਰੂਏ ਵਸਤਰ ਪਹਿਨਣ ਵਾਲਾ ਪਛਾਣਿਆ ਜਾਂਦਾ ਹੈ ਕਿ ਇਹ ਸੰਨਿਆਸੀ ਹੈ। ਜੋਗੀ ਦੀ ਪਛਾਣ ਜਟਾਵਾਂ, ਹੱਥ ਵਿੱਚ ਖੱਪਰ, ਮੋਢੇ ਉਤੇ ਝੋਲਾ ਤੇ ਹੱਥ ਵਿੱਚ ਚਿਮਟਾ ਹੋਣ ਕਰਕੇ ਹੁੰਦੀ ਹੈ।

ਹਰ ਸਪ੍ਰੰਦਾ ਦੇ ਆਪਣੇ ਚਿੰਨ੍ਹ ਹੁੰਦੇ ਹਨ। ਹਿੰਦੂਆਂ ਦੀ ਪਛਾਣ ਤਿਲਕ ਅਤੇ ਜਨੇਊ ਤੋਂ ਹੁੰਦੀ ਹੈ। ਈਸਾਈ ਗਲ ਵਿੱਚ ਕਰਾਸ ਲਟਕਾ ਕੇ ਰੱਖਦੇ ਹਨ। ਸਿੱਖ ਦੀ ਪਛਾਣ ਕੇਸ ਅਤੇ ਦਸਤਾਰ ਹਨ। ਗੁਰੂ ਨਾਨਕ ਦੇਵ ਜੀ ਨੇ ਮਨੁੱਖਤਾ ਨੂੰ ਤਿਆਰ ਕਰਨਾ ਸ਼ੁਰੂ ਕੀਤਾ। ਜਦੋਂ ਮਨੁੱਖ ਸੰਪੂਰਨ ਰੂਪ ਵਿੱਚ ਤਿਆਰ ਹੋ ਗਿਆ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦੇ ਉਪਰ ਚਿੰਨ੍ਹਾ ਦੀ ਮੋਹਰ ਲਾ ਦਿੱਤੀ। ਇਹ ਚਿੰਨ੍ਹ ਕੇਵਲ ਬਾਹਰੀ ਦਿਖਾਵੇ ਲਈ ਨਹੀਂ, ਸਗੋਂ ਇਹਨਾਂ ਦੇ ਪਿੱਛੇ ਬੜੀ ਡੂੰਘੀ ਫਿਲਾਸਫੀ ਸੀ।

ਸੰਨ 1699 ਦੀ ਵਿਸਾਖੀ 30 ਮਾਰਚ ਨੂੰ ਸੀ। ਇਸ ਦਿਨ ਗੁਰੂ ਨਾਨਕ ਦੇਵ ਜੀ ਵੱਲੋਂ ਚਲਾਈ ਹੋਈ ਸਿੱਖੀ ਦੀ ਲਹਿਰ ਨੂੰ ਦਸਮ ਪਿਤਾ ਸ਼੍ਰੀ ਗੁਰੂ ਗੋਬਿੰਦ ਸਿੰਘ ਨੇ ਸਪੂੰਰਨਤਾ ਬਖਸ਼ਿਸ਼ ਕੀਤੀ। ਜੋ ਕ੍ਰਾਂਤੀ ਗੁਰੂ ਸਾਹਿਬ ਨੇ ਇਸ ਦਿਨ ਲਿਆਂਦੀ ਉਹ ਸਮੁੱਚੇ ਮਨੁੱਖਾ ਜੀਵਨ ਦੀ ਕ੍ਰਾਂਤੀ ਸੀ। ਗੁਰੂ ਸਾਹਿਬ ਨੇ ਖਾਲਸੇ ਦੀ ਨੁਹਾਰ ਬਦਲਣ ਤੋਂ ਇਲਾਵਾ ਪਹਿਲੇ ਪਾਤਸ਼ਾਹ ਤੋਂ ਚੱਲੀ ਆ ਰਹੀ ਚਰਨ ਪਾਹੁਲ ਨੂੰ ਵੀ ਖੰਡੇ ਦੀ ਪਾਹੁਲ ਵਿੱਚ ਬਦਲ ਕੇ ਸਿੱਖਾਂ ਨੂੰ ਹਰ ਸਮੇਂ ਪੰਜ ਕਕਾਰ ਧਾਰਨ ਕਰਨ ਦਾ ਵੀ ਉਪਦੇਸ਼ ਦਿੱਤਾ। ਭਾਈ ਨੰਦ ਲਾਲ ਸਿੰਘ ਜੀ ਨੇ ਪੂਰਨ ਸਿੱਖ ਦਾ ਨਕਸ਼ਾ ਪੇਸ਼ ਕਰਦੇ ਹੋਏ ਲਿਖਿਆ ਹੈ :

**ਨਿਸ਼ਾਨਿ ਸਿੱਖੀ ਈ ਪੰਜ ਹਰਫ਼ ਕਾਫ਼।**
**ਹਰ ਗਿਜ਼ ਨਾ ਬਾਸਿਦ ਈ ਪੰਜ ਮੁਆਫ**

ਇਹ ਪੰਜ ਕਾਫ਼ (ਕੱਕੇ) ਕਿਹੜੇ ਹਨ? ਇਸਦਾ ਜੁਆਬ ਦਿੰਦੇ ਹੋਏ ਉਹ ਲਿਖਦੇ ਹਨ :

ਕੜਾ ਕਾਰਦੋ ਕੱਛ ਕੰਘਾ ਬਿਦਾਂ।
ਬਿਨਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ।

ਕੜਾ, ਕਿਰਪਾਨ, ਕਛਿੱਹਰਾ, ਕੰਘਾ ਤੇ ਕੇਸ ਇਹ ਸਿੱਖੀ ਦੀਆਂ ਨਿਸ਼ਾਨੀਆਂ ਹਨ। ਇਹਨਾਂ ਨਿਸ਼ਾਨੀਆਂ ਤੋਂ ਸਿੱਖੀ ਦੀ ਪਹਿਚਾਨ ਹੁੰਦੀ ਹੈ। ਪਰ ਨਾਲ ਹੀ ਹਰ ਨਿਸ਼ਾਨੀ ਵਿੱਚ ਬੜੀ ਡੂੰਘੀ ਵਿਚਾਰਧਾਰਾ ਰਹੱਸ ਤੇ ਰਮਜ਼ ਹੈ।

**ਕੇਸ** : ਪ੍ਰਮਾਤਮਾ ਵੱਲੋਂ ਸੰਸਾਰ ਦੇ ਹਰ ਮਨੁੱਖ ਨੂੰ ਬਖਸ਼ਿਆ ਹੋਇਆ ਇਹ ਕੁਦਰਤੀ ਤੋਹਫਾ ਹੈ। ਸਮੇਂ ਦੇ

ਨਾਲ ਨਾਲ ਜਿਵੇਂ ਸਰੀਰ ਵਿਕਾਸ ਕਰਦਾ ਤਿਵੇਂ ਤਿਵੇ ਕੇਸਾਂ ਦੀ ਲੰਬਾਈ ਵੀ ਵਧਦੀ ਜਾਂਦੀ ਹੈ। ਅੱਜ ਕੁੱਝ ਭੁਲੜ ਵੀਰ ਜਿਹਨਾਂ ਨੂੰ ਬਜ਼ੁਰਗਾਂ ਨੇ ਸਿੱਖ ਇਤਿਹਾਸ ਬਾਰੇ ਜਾਣਕਾਰੀ ਨਹੀਂ ਦਿੱਤੀ, ਉਹ ਦਾੜ੍ਹੀ ਤੇ ਕੇਸਾਂ ਬਾਰੇ ਕਈ ਤਰ੍ਹਾਂ ਦੇ ਅਜੀਬੋ ਗਰੀਬ ਪ੍ਰਸ਼ਨ ਕਰਦੇ ਹਨ। ਕਈ ਨੌਜੁਆਨ ਕਹਿੰਦੇ ਸੁਣੇ ਜਾਂਦੇ ਹਨ ਕਿ ਦਾੜ੍ਹੀ ਕੇਸ ਰੱਖਣ ਦਾ ਕੀ ਫਾਇਦਾ ਹੈ ਸਿੱਖੀ ਤਾਂ ਮਨ ਦੀ ਚਾਹੀਦੀ ਹੈ। ਅਜਿਹੇ ਨੌਜੁਆਨਾਂ ਨੂੰ ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਮਨ ਦੀ ਸਿੱਖੀ ਨਿਭਾਉਣੀ ਤਨ ਦੀ ਸਿੱਖੀ ਨਿਭਾਉਣ ਨਾਲੋਂ ਕਿਤੇ ਔਖੀ ਹੈ। ਜੇ ਅਸੀਂ ਗੁਰੂ ਦਾ ਹੁਕਮ ਮੰਨ ਕੇ ਪੰਜ ਕਕਾਰ ਨਹੀਂ ਧਾਰਨ ਕਰ ਸਕਦੇ ਤਾਂ ਮਨ ਦੀ ਸਿੱਖੀ ਜਿਸ ਵਿੱਚ ਅੰਮ੍ਰਿਤ ਵੇਲੇ ਉਠਨਾ, ਇਸ਼ਨਾਨ ਕਰਨਾ, ਬਾਣੀ ਪੜ੍ਹਨੀ, ਗੁਰਦੁਆਰੇ ਜਾਣਾ, ਸਦਾ ਸੱਚ ਬੋਲਣਾ, ਸੱਚ ਸੁਣਨਾ ਤੇ ਸੱਚ ਵੇਖਣਾ, ਧਰਮ ਦੀ ਕਿਰਤ ਕਰਨੀ ਤੇ ਸਭ ਦੇ ਅੰਦਰ ਇੱਕ ਅਕਾਲ ਪੁਰਖ ਦੀ ਜੋਤ ਨੂੰ ਵੇਖਣ ਵਿੱਚ ਕਿਵੇਂ ਪਰਪੱਕ ਰਹਿ ਸਕਦੇ ਹਾਂ?

ਜਿਵੇਂ ਕਿਸੇ ਖੇਤ ਵਿੱਚ ਫਸਲ ਦੀ ਪੈਦਾਵਰ ਲਈ ਬੀਜ ਪਾਉਣਾ ਨਿਹਾਇਤ ਜਰੂਰੀ ਹੈ ਉਥੇ ਫਸਲ ਦੀ ਰਾਖੀ ਲਈ ਵਾੜ ਲਾਉਣੀ ਵੀ ਕੋਈ ਘੱਟ ਜਰੂਰੀ ਨਹੀਂ। ਆਪਣੇ ਅੰਦਰ ਖਾਲਸੇ ਵਾਲੇ ਗੁਣ ਪੈਦਾ ਕਰਨੇ ਜਿੱਥੇ ਅਤਿ ਜਰੂਰੀ ਹਨ ਉਥੇ ਪੰਜ ਕਕਾਰਾਂ ਰੂਪੀ ਜੋ ਸਿੱਖੀ ਦੀ ਵਾੜ ਹੈ, ਲਗਾਉਣੀ ਵੀ ਅਤਿਅੰਤ ਜਰੂਰੀ ਹੈ। ਜੇ ਕਿਤੇ ਕਲਗੀਧਰ ਪਾਤਸ਼ਾਹ ਸਾਨੂੰ ਇਹ ਨਿਆਰਾ ਸਰੂਪ ਨਾ ਬਖਸ਼ਦੇ ਤਾਂ ਸਿੱਖ ਮੱਤ ਵੀ ਹੋਰਨਾਂ ਮੱਤਾਂ ਦੀ ਤਰ੍ਹਾਂ ਮਿਲਗੋਭਾ ਹੋ ਜਾਂਦਾ ਤੇ ਅਸਲੀ ਮੱਤ ਦਾ ਥਾਂ ਟਿਕਾਣਾ ਨਹੀਂ ਸੀ ਲੱਭਣਾ। ਜੇ ਅੱਜ ਸਿੱਖ ਧਰਮ ਹੋਰਨਾਂ ਮੱਤਾਂ ਵਾਂਗ ਬ੍ਰਾਹਮਣੀ ਮੱਤ ਦੇ ਅੰਦਰ ਗਰਕ ਨਹੀਂ ਹੋਇਆ ਤਾਂ ਇਸ ਦਾ ਇੱਕੋ ਇੱਕ ਕਾਰਣ ਸਾਡਾ ਨਿਆਰਾ ਸਰੂਪ ਹੈ। ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ ਜਿੱਥੇ ਸਿੱਖਾਂ ਨੇ ਆਪਣੇ ਨਿਆਰੇ ਸਰੂਪ ਨੂੰ ਸੰਭਾਲ ਕੇ ਰੱਖਿਆ ਹੈ, ਉਥੇ ਉਹਨਾਂ ਦੀ ਹੋਂਦ ਇੱਕ ਵੱਖਰੀ ਕੌਮ ਦੇ ਸਥਾਈ ਰੂਪ ਵਿੱਚ ਪ੍ਰਗਟ ਹੋਈ ਹੈ।

ਮੇਰੇ ਕੇਸ, ਮੇਰੀ ਦਾੜ੍ਹੀ ਤੇ ਸੀਸ ਤੇ ਸਜਾਈ ਹੋਈ ਦਸਤਾਰ ਗੁਰੂ ਗੋਬਿੰਦ ਸਿੰਘ ਜੀ ਦੀ ਮੋਹਰ ਹੈ। ਇਹ ਗੁਰੂ ਸਾਹਿਬ ਵੱਲੋਂ ਬਖਸ਼ਸ਼ ਕੀਤਾ ਹੋਇਆ ਵਿਸ਼ੇਸ਼ ਪਛਾਣ ਪੱਤਰ ਹੈ। ਇਹ ਪਰਗਟ ਕਰਦਾ ਹੈ ਕਿ ਖਾਲਸੇ ਦੀ ਵਿਚਾਰਧਾਰਾ ਬਿਲਕੁਲ ਨਿਆਰੀ ਤੇ ਨਵੀਨ ਹੈ। ਜੇਕਰ ਅਸੀਂ ਗੁਰੂ ਸਾਹਿਬ ਦੇ ਬਖਸ਼ੇ ਹੋਏ ਇਸ ਸਰੂਪ ਦਾ ਤ੍ਰਿਸਕਾਰ ਕਰਦੇ ਹਾਂ ਤਾਂ ਸਾਨੂੰ ਸਮਝ ਲੈਣਾ ਚਾਹੀਦਾ ਹੈ ਕਿ ਅਸੀਂ ਦਾੜ੍ਹੀ, ਕੇਸਾਂ ਦੀ ਹੀ ਬੇਅਦਬੀ ਨਹੀਂ ਕਰ ਰਹੇ ਸਗੋਂ ਗੁਰੂ ਸਾਹਿਬ ਦਾ ਵੀ ਤ੍ਰਿਸਕਾਰ ਕਰ ਰਹੇ ਹਾਂ। ਜਿਵੇਂ ਕਿਸੇ ਫੌਜ ਜਾਂ ਪੁਲਿਸ ਦੇ ਅਫਸਰ ਦਾ ਸਤਿਕਾਰ ਉਸ ਦੀ ਵਰਦੀ ਕਰਕੇ ਹੈ ਇਸੇ ਤਰ੍ਹਾਂ ਸਿੱਖ ਦਾ ਮਾਨ ਸਤਿਕਾਰ ਕੇਸ, ਦਾੜ੍ਹੀ ਤੇ ਦਸਤਾਰ ਕਰਕੇ ਹੈ।

ਕਈ ਭੁਲੜ ਵੀਰ ਇਹ ਕਹਿ ਦਿੰਦੇ ਹਨ ਕਿ ਜੇ ਸਿੱਖੀ ਵਾਸਤੇ ਕੇਸ, ਦਾੜ੍ਹੀ ਸਾਬਤ ਸੂਰਤ ਰੱਖਣ ਦੀ ਬੰਦਸ਼ ਨਾ ਹੋਵੇ ਤਾਂ ਸਾਰੇ ਹੀ ਸਿੱਖ ਬਣ ਜਾਣ। ਅਜਿਹੀ ਸੋਚਣੀ ਹੀ ਬੜੀ ਬੇਸਮਝੀ ਤੇ ਹਾਸੋਹੀਣੀ ਹੈ। ਜੇਕਰ ਅਸੀਂ ਕੇਸ ਦਾੜ੍ਹੀ ਵਾਲਾ ਆਪਣਾ ਸਰੂਪ ਹੀ ਖਤਮ ਕਰ ਲਿਆ ਤਾਂ ਸਿੱਖ ਕਿਸ ਨੂੰ ਸਮਝਿਆ ਜਾਵੇਗਾ? ਬਾਕੀ ਲੋਕਾਂ ਨਾਲੋਂ ਸਾਡੀ ਅਡਰੀ ਪਛਾਣ ਕਿਵੇਂ ਹੋ ਸਕੇਗੀ। ਜਿਸ ਦਿਨ ਸਾਡਾ ਸਿੱਖੀ ਸਰੂਪ ਹੀ ਖਤਮ ਹੋ ਗਿਆ ਤਾਂ ਸਾਡੀ ਸਰਦਾਰੀ ਹੀ ਖਤਮ ਹੋ ਜਾਵੇਗੀ। ਜੇਕਰ ਖਾਲਸਾ ਪੰਥ ਦੀ ਜਥੇਬੰਦੀ ਹੁਣ ਤੱਕ ਬਚੀ ਹੋਈ ਹੈ ਤਾਂ ਉਹ ਸਾਡੇ ਨਿਆਰੇ ਸਰੂਪ ਕੇਸ, ਦਾੜ੍ਹੀ ਕਰਕੇ ਹੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਕੇਸ ਇੱਕ ਐਸੀ ਕਸਵੱਟੀ ਬਣਾ ਦਿੱਤੀ ਜਿਸ ਤੋਂ ਪਤਾ ਲੱਗ ਜਾਂਦਾ ਹੈ ਕਿ ਕੌਮ ਵਿੱਚ ਕਿਥੇ ਤੇ ਕਿੰਨੀ ਗਿਰਾਵਟ ਆ ਰਹੀ ਹੈ। ਕੇਸਾਂ ਨਾਲ ਹੀ ਸਾਡੀ ਜਥੇਬੰਦੀ ਕਾਇਮ ਹੈ। ਅੱਜ ਜੇ ਇਸ ਪਾਸੇ ਸਾਡੀ ਕੌਮ ਵਿੱਚ ਕੋਈ ਢਿੱਲ ਆਈ ਹੈ ਤਾਂ ਦਾੜ੍ਹੀ ਕੇਸਾਂ ਨੇ ਹੀ ਸਾਨੂੰ ਸੁਚੇਤ ਕੀਤਾ ਹੈ।

ਗਿਆਨ ਰਤਨਵਾਲੀ ਵਿੱਚ ਅੰਕਿਤ ਹੈ ਕਿ ਇੱਕ ਦਿਨ ਭਾਈ ਮਰਦਾਨਾ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਤੁਸੀਂ ਸਾਰੀ ਦੁਨੀਆਂ ਨੂੰ ਉਪਦੇਸ਼ ਦਿੱਤਾ ਹੈ ਤੇ ਇਸ ਤਰ੍ਹਾਂ ਦਾ ਕੋਈ ਉਪਦੇਸ਼ ਮੈਨੂੰ ਵੀ ਦਿਉ। ਗੁਰੂ ਸਾਹਿਬ ਨੇ ਫੁਰਮਾਇਆ ਕਿ ਮਰਦਾਨਿਆ ਤੂੰ ਤਾਂ ਪਹਿਲਾਂ ਹੀ ਉਪਦੇਸ਼ ਕਮਾ ਰਿਹਾ ਹੈਂ। ਫਿਰ ਵੀ ਜੇ ਤੂੰ ਮੰਗਿਆ ਹੈ ਤਾਂ ਸੁਣ ਪਹਿਲਾ ਉਪਦੇਸ਼ ਤਾਂ ਇਹ ਹੈ ਕਿ ਕੇਸਾਂ ਨੂੰ ਨਹੀਂ ਕਟਵਾਉਣਾ। ਦੂਜਾ ਆਏ ਗਏ ਲੋੜਵੰਦ ਅਥਿਤੀ ਦੀ ਸੇਵਾ ਕਰਨੀ ਤੇ ਤੀਜਾ ਅੰਮ੍ਰਿਤ ਵੇਲੇ ਦੀ ਸੰਭਾਲ ਕਰਨੀ। ਮਰਦਾਨਾ ਜੀ ਨੇ ਸਾਰੀ ਜਿੰਦਗੀ ਇਹਨਾਂ ਅਸੂਲਾਂ ਤੇ ਪਹਿਰਾ ਦਿੱਤਾ।

26 ਦਸੰਬਰ 1963 ਦੀ ਘਟਨਾ ਹੈ ਕਿ ਸ੍ਰੀ ਨਗਰ ਵਿਖੇ ਹਜ਼ਰਤ ਮੁਹੰਮਦ ਸਾਹਿਬ ਦਾ ਇੱਕ ਪਵਿੱਤਰ ਕੇਸ (ਮੂਏ ਮੁਬਾਰਕ) ਜੋ ਲੰਬੇ ਸਮੇਂ ਤੋਂ ਸੰਭਾਲਿਆ ਹੋਇਆ ਸੀ, ਗਾਇਬ ਹੋ ਗਿਆ। ਸਮੁੱਚੀ ਭਾਰਤ ਸਰਕਾਰ ਹਿੱਲ ਗਈ। ਉਸ ਸਮੇਂ ਦੇ ਪ੍ਰਧਾਨ ਮੰਤਰੀ ਨੂੰ ਵੀ ਇਹ ਕੇਸ ਲੱਭਣ ਲਈ ਅਪੀਲ ਕਰਨੀ ਪਈ। ਅਖੀਰ ਕੁੱਝ ਦਿਨਾਂ ਦੀ ਭੱਜ ਨੱਠ ਤੋਂ ਬਾਅਦ ਫੌਜ ਤੇ ਪੁਲਿਸ ਨੂੰ ਸਫਲਤਾ ਪ੍ਰਾਪਤ ਹੋਈ ਤੇ ਮਹੌਲ ਸ਼ਾਂਤ ਹੋਇਆ। ਸਿੱਖਾਂ ਲਈ ਕੇਸ ਸਭ ਤੋਂ ਪਵਿੱਤਰ ਹਨ ਤੇ ਗੁਰੂ ਸਾਹਿਬ ਦੀ ਨਿਸ਼ਾਨੀ ਹਨ। ਭਾਈ ਤਾਰੂ ਸਿੰਘ ਜੀ ਨੇ ਆਪਣਾ ਖੋਪਰ ਲਹਾਉਣਾ ਤਾਂ ਪ੍ਰਵਾਨ ਕਰ ਲਿਆ ਪਰ ਗੁਰੂ ਸਾਹਿਬ ਵੱਲੋਂ ਬਖਸ਼ਿਸ਼ ਹੋਏ ਕੇਸਾਂ ਨੂੰ ਆਂਚ ਤੱਕ ਨਾ ਆਉਣ ਦਿੱਤੀ।

ਭੰਗਾਣੀ ਦੇ ਯੁੱਧ ਵਿੱਚ ਪੀਰ ਬੁੱਧੂ ਸ਼ਾਹ ਦੇ ਅਨੇਕਾਂ ਮੁਰੀਦ ਤੇ ਦੋ ਪੁੱਤਰ ਸ਼ਹੀਦ ਹੋ ਗਏ ਸਨ। ਜੰਗ ਦੀ ਸਮਾਪਤੀ ਉਪਰੰਤ ਜਦੋਂ ਪੀਰ ਜੀ ਨੇ ਘਰ ਜਾਣ ਲਈ ਆਗਿਆ ਮੰਗੀ ਤਾਂ ਗੁਰੂ ਸਾਹਿਬ ਨੇ ਪੀਰ ਜੀ ਨਾਲ ਹਮਦਰਦੀ ਕਰਨ ਉਪਰੰਤ ਵਿਦਾ ਕੀਤਾ ਤੇ ਇੱਕ ਕਟਾਰ, ਇੱਕ ਪੋਸ਼ਾਕ, ਇੱਕ ਹੁਕਮਨਾਮਾ ਤੇ ਅਧੀ ਦਸਤਾਰ ਬਖਸ਼ਸ਼ ਕੀਤੀ। ਜਦੋਂ ਗੁਰੂ ਸਾਹਿਬ ਨੇ ਪ੍ਰਸੰਨ ਹੋ ਕੇ ਕੁੱਝ ਮੰਗਣ ਲਈ ਕਿਹਾ ਤਾਂ ਪੀਰ ਜੀ ਆਪਣੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਮੈਨੂੰ ਆਪਣਾ ਕੰਘਾ ਜੋ ਤੁਸੀਂ ਹੁਣੇ ਕੇਸਾਂ ਵਿੱਚ ਫੇਰ ਕੇ ਹਟੇ ਹੋ ਤੇ ਜਿਸ ਵਿੱਚ ਆਪ ਦੇ ਕੇਸ ਅੜੇ ਹੋਏ ਹਨ, ਮੈਨੂੰ ਬਖਸ਼ਿਸ਼ ਕਰ ਦਿਉ। ਇਸ ਤੋਂ ਸਾਨੂੰ ਕੇਸਾਂ ਦੀ ਮਹਾਨਤਾ ਦਾ ਪਤਾ ਲੱਗਦਾ ਹੈ।

**ਕੰਘਾ** : ਕੇਸਾਂ ਵਿੱਚ ਸਾਂਭਿਆ ਹੋਇਆ ਕੰਘਾ ਸਾਨੂੰ ਹਰ ਵੇਲੇ ਚਿਤਾਵਨੀ ਦਿੰਦਾ ਹੈ ਕਿ ਸਿੱਖ ਕਦੇ ਵਿੱਲੜ ਨਹੀਂ ਹੋ ਸਕਦਾ। ਸਿੱਖ ਨੂੰ ਦੋ ਵੇਲੇ ਭਾਵ ਸਵੇਰੇ ਤੇ ਸ਼ਾਮ ਕੰਘਾ ਕਰਨ ਦੀ ਹਦਾਇਤ ਹੈ। ਭਾਈ ਨੰਦ ਲਾਲ ਸਿੰਘ ਜੀ ਲਿਖਦੇ ਹਨ :

**ਕੰਘਾ ਦੋਨੋ ਵਕਤ ਕਰ ਪਾਗ ਚੁਨਹਿ ਕਰ ਬਾਂਧਈ।**

ਕੰਘਾ ਰੱਖਣ ਦੇ ਮਨੋਰਥ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬਹੁਤ ਦੂਰ ਅੰਦੇਸ਼ੀ ਇਹ ਸੀ ਕਿ ਕਿਤੇ ਸਿੱਖ ਕੇਸ ਰੱਖ ਕੇ ਜਟਾਧਾਰੀ ਨਾ ਹੋ ਜਾਵੇ। ਕੰਘਾ ਉਸ ਨੂੰ ਚਿਤਾਵਨੀ ਦਿੰਦਾ ਰਹੇ ਕਿ ਸਿੱਖ ਨੇ ਇਸ ਦੀ ਵਰਤੋਂ ਕੇਸਾਂ ਨੂੰ ਸਿਹਤਮੰਦ ਰੱਖਣ ਲਈ ਕਰਨੀ ਹੈ।

**ਕੜਾ** : ਸਾਡੀ ਬਾਂਹ ਵਿੱਚ ਪਾਇਆ ਹੋਇਆ ਕੜਾ ਸਾਨੂੰ ਇਹ ਯਾਦ ਦਿਵਾਉਂਦਾ ਹੈ ਕਿ ਅਜਿਹਾ ਕੜਾ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਵੀਣੀ ਦੇ ਦੁਆਲੇ ਸ਼ੋਭਦਾ ਸੀ। ਜੋ ਬਾਂਹ ਦੀਨ ਦੁਖੀਆਂ ਦੀ ਰੱਖਿਆ ਲਈ ਉਪਰ ਉਠਦੀ ਸੀ ਅਤੇ ਜਿਸ ਬਾਂਹ ਦੇ ਅੰਦਰ ਦੁਸ਼ਟਾਂ ਨੂੰ ਜੜੋਂ ਉਖੇੜ ਸਕਣ ਦਾ ਨਿਰਭੈ ਬਲ ਸੀ। ਪ੍ਰੋਫੈਸਰ ਪੂਰਨ ਜੀ ਲਿਖਦੇ ਹਨ ਕਿ ਕੜਾ ਗੁਰੂ ਵੱਲੋਂ ਬਖਸ਼ਿਆ ਹੋਇਆ ਇੱਕ ਮਹਾਨ ਤੋਹਫਾ ਹੈ। ਇਹ ਯਾਦ ਦਿਵਾਉਂਦਾ ਹੈ ਗੁਰੂ ਇਤਿਹਾਸ ਦੇ ਉਸ ਕਾਂਡ ਦੀ ਜਦੋਂ ਸਿੱਖ ਗੁਰਮਤਿ ਅਸੂਲਾਂ ਵਿੱਚ ਪ੍ਰਪੱਕ ਹੋ ਕੇ ਵਹਿਮਾਂ ਭਰਮਾਂ ਦੇ ਸ਼ੰਕਿਆਂ ਤੋਂ ਉਪਰ ਉਠ ਚੁੱਕੇ ਸਨ। ਗੁਰਮਤਿ ਦੇ ਇਹਨਾਂ ਸਿਦਕਵਾਨਾ ਨੂੰ ਕੋਈ ਦੇਵੀ ਦੇਵਤਾ ਨਹੀਂ ਡਰਾ ਸਕਦਾ ਸੀ ਤੇ ਨਾ ਹੀ ਇਹ ਸ਼ਨੀ ਦੇਵਤੇ ਦਾ ਭੈ ਮੰਨਣ ਵਾਸਤੇ ਤਿਆਰ ਸਨ। ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿੱਚ ਇੱਕ ਵੇਦਵਾ ਬ੍ਰਾਹਮਣ ਆਇਆ ਅਤੇ ਉਸ ਨੇ ਕਿਹਾ ਕਿ ਤੁਹਾਡੇ ਅਤੇ ਸਾਰੇ ਸਿੰਘਾਂ ਦੇ ਕਸ਼ਟ ਟਲ ਜਾਣਗੇ ਜੇਕਰ ਤੁਸੀਂ ਸ਼ਨੀ ਦੇਵਤੇ ਨੂੰ ਖੁਸ਼ ਕਰਨ ਲਈ ਸਰ੍ਹੋਂ ਦਾ ਤੇਲ, ਲੋਹਾ ਅਤੇ ਮਾਂਹ ਦੀ ਦਾਲ ਦਾਨ ਕਰੋ। ਗੁਰੂ ਸਾਹਿਬ ਦੇ ਹੁਕਮ ਤੇ ਇਹ ਸਭ ਕੁੱਝ ਦਾਨ ਦਿੱਤਾ ਗਿਆ। ਸਿੱਖ ਬੜੇ ਹੈਰਾਨ ਹੋਏ ਪਰ ਉਹ ਅਸੂਲਾਂ ਵਿੱਚ ਪੂਰੀ ਤਰ੍ਹਾਂ ਪਰਪੱਕ ਸਨ ਅਤੇ ਵੇਦਵੇ ਬ੍ਰਾਹਮਣ ਦੇ ਪਿੱਛੇ ਜਾ ਕੇ ਉਸ ਕੋਲੋਂ ਸਾਰਾ ਸਮਾਨ ਖੋਹ ਕੇ ਲੈ ਆਏ। ਮਾਂਹ ਦੀ ਦਾਲ ਦੇ ਵੜੇ ਬਣਾ ਕੇ ਤੇਲ ਵਿੱਚ ਤਲ ਕੇ ਲੰਗਰ ਵਿੱਚ ਵਰਤਾਏ ਗਏ ਅਤੇ ਲੋਹੇ ਨੂੰ ਢਾਲ ਕੇ ਕੜੇ ਬਣਾ ਕੇ ਬਾਹਾਂ ਵਿੱਚ ਪਾ ਲਏ। ਜਦੋਂ ਗੁਰੂ ਸਾਹਿਬ ਨੂੰ ਇਸ ਸਾਰੀ ਘਟਨਾ ਦਾ ਪਤਾ ਲੱਗਾ ਤਾਂ ਉਹ ਬਹੁਤ ਪ੍ਰਸੰਨ ਹੋਏ ਤੇ ਕਹਿਣ ਲੱਗੇ ਕਿ ਅੱਜ ਤੁਸੀਂ ਵਹਿਮਾਂ ਭਰਮਾਂ ਦੀ ਲੰਬੀ ਦੌੜ ਜਿੱਤ ਲਈ ਹੈ। ਗੁਰੂ ਸਾਹਿਬ ਨੇ 1699 ਦੀ ਵਿਸਾਖੀ ਵਾਲੇ ਦਿਨ ਅੰਮ੍ਰਿਤ ਛਕਾਉਣ ਸਮੇਂ ਇਸ ਕੜੇ ਨੂੰ ਪੰਜ ਕਕਾਰਾਂ ਵਿੱਚ ਸ਼ਾਮਲ ਕਰ ਦਿੱਤਾ। ਕੜਾ ਇਸ ਗੱਲ ਦਾ ਸੂਚਕ ਹੈ ਕਿ ਸਿੱਖ ਵਹਿਮਾਂ ਭਰਮਾਂ ਤੇ ਕਰਮ ਕਾਂਡਾਂ ਤੋਂ ਮੁਕਤ ਹੈ। ਜੇ ਅਸੀਂ ਕੜਾ ਪਾ ਕੇ ਵੀ ਉਸੇ ਹੱਥ ਨਾਲ ਬੇਈਮਾਨੀ ਕਰੀਏ, ਉਸ ਹੱਥ ਵਿੱਚ ਕਲਮ ਫੜ ਕੇ ਕਿਸੇ ਦਾ ਬੁਰਾ ਕਰੀਏ ਤਾ ਸਾਨੂੰ ਸਮਝ ਲੈਣਾ ਚਾਹੀਦਾ ਹੈ ਕਿ ਸਾਨੂੰ ਗੁਰੂ ਸਾਹਿਬ ਵੱਲੋਂ ਬਖਸ਼ੇ ਕੜੇ ਦੀ ਅਹਿਮਤੀਅਤ ਦੀ

ਸਮਝ ਨਹੀਂ ਆਈ।

**ਕਛਹਿਰਾ** : ਮੇਰੇ ਲੱਕ ਦੁਆਲੇ ਪਹਿਨਿਆ ਹੋਇਆ ਕਛਹਿਰਾ ਜਿਥੇ ਨੰਗੇਜ਼ ਨੂੰ ਪੂਰੀ ਤਰ੍ਹਾਂ ਢਕਦਾ ਹੈ ਉਥੇ ਇਸ ਗੱਲ ਦਾ ਵੀ ਪ੍ਰਤੀਕ ਹੈ ਕਿ ਸਿੱਖ ਨੇ ਆਪਣਾ ਆਚਰਣ ਉਚਾ ਦੇ ਸੁੱਚਾ ਰੱਖਣਾ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਕਾਲ ਵਿੱਚ ਸਿੱਖ ਨੂੰ ਆਪਣਾ ਕਿਰਦਾਰ ਉਚਾ ਰੱਖਣ ਦਾ ਉਪਦੇਸ਼ ਦਿੰਦੇ ਹੋਏ ਫੁਰਮਾਇਆ ਸੀ :

**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪ (472)**

ਭਾਈ ਗੁਰਦਾਸ ਜੀ ਵੀ ਆਪਣੀਆਂ ਵਾਰਾਂ ਵਿੱਚ ਸਿੱਖਾਂ ਨੂੰ ਆਪਣਾ ਆਚਰਣ ਆਦਰਸ਼ਕ ਬਣਾਉਣ ਦਾ ਉਪਦੇਸ਼ ਦਿੰਦੇਹੋਏ ਫੁਰਮਾਉਂਦੇ ਹਨ :

**ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥ (ਵਾਰ 29 ਪਉੜੀ 11)**

ਸੰਸਾਰ ਦੇ ਬਹੁਤੇ ਸਾਰੇ ਪੀਰ ਪੈਗੰਬਰ ਵਲੀ, ਯੋਧੇ ਵੀ ਆਪਣੇ ਚਰਿੱਤਰ ਤੋਂ ਡਿੱਗ ਕੇ ਵਿਕਾਰੀ ਹੋ ਗਏ ਤੇ ਆਪਣਾ ਜੀਵਨ ਮਨੋਰਥ ਹੀ ਭੁੱਲ ਗਏ। ਕੁੱਝ ਗ੍ਰਹਿਸਥੀ ਜੀਵਨ ਤੋਂ ਭੱਜ ਗਏ ਤੇ ਉਹਨਾਂ ਨੇ ਲੰਗੋਟੇ ਪਹਿਨ ਕੇ ਜੰਗਲਾਂ ਵਿੱਚ ਡੇਰੇ ਲਾ ਲਏ ਤੇ ਦੂਜੇ ਉਹ ਸਨ ਜਿਹੜੇ ਧੋਤੀਆਂ ਪਹਿਨ ਕੇ ਧੋਤੀ ਵਾਂਗੂ ਹੀ ਢਿੱਲੇ ਤੇ ਬੇਤਰਤੀਬੇ ਜੀਵਨ ਵਾਲੇ ਹੋ ਗਏ। ਪਰ ਧੰਨ ਗੁਰੂ ਗੋਬਿੰਦ ਸਿੰਘ ਜੀ ਹਨ ਜਿਹਨਾਂ ਨੇ ਖਾਲਸਾ ਸਾਜਣ ਸਮੇਂ ਸਿੱਖ ਦੀ ਜ਼ਿੰਦਗੀ ਹੀ ਕੁੱਝ ਵੱਖਰੀ ਕਰ ਦਿੱਤੀ। ਨਾ ਤਾਂ ਸਿੱਖ ਗ੍ਰਹਿਸਤ ਜੀਵਨ ਤੋਂ ਭੱਜਿਆ ਤੇ ਨਾ ਹੀ ਵਿਕਾਰਾਂ ਵਿੱਚ ਫਸਿਆ।

ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਇੱਕ ਵਾਰ ਜੰਗ ਦੇ ਦੌਰਾਨ ਸਿੱਖਾਂ ਦੇ ਹੱਥ ਮੁਸਲਮਾਨੀ ਔਰਤ ਦਾ ਡੋਲਾ ਆ ਗਿਆ। ਮਨ ਵਿੱਚ ਵਿਚਾਰ ਆਇਆ ਕਿ ਇਸ ਨਾਲ ਓਹੀ ਸਲੂਕ ਕੀਤਾ ਜਾਵੇ ਜੋ ਮੁਸਲਮਾਨ, ਹਿੰਦੂ ਔਰਤਾਂ ਨਾਲ ਕਰਦੇ ਹਨ। ਪਰ ਇਹ ਵਿਚਾਰ ਆਉਂਦਿਆਂ ਹੀ ਗੁਰਬਾਣੀ ਦੇ ਅਸੂਲ ਚੇਤੇ ਆ ਗਏ ਅਤੇ ਸ਼ੰਕਾ ਨਵਿਰਤ ਕਰਨ ਲਈ ਗੁਰੂ ਸਾਹਿਬ ਕੋਲ ਪਹੁੰਚੇ। ਗੁਰੂ ਸਾਹਿਬ ਨੇ ਸਖਤ ਤਾੜਨਾ ਕਰਦੇ ਹੋਏ ਸਮਝਾਇਆ ਕਿ ਅਸੀਂ ਪੰਥ ਨੂੰ ਉਚਾ ਸਿਖਰ ਤੇ ਪਹੁੰਚਾਉਣਾ ਹੈ, ਕਿਸੇ ਡੂੰਘੀ ਖੱਡ ਵਿੱਚ ਨਹੀਂ ਡੇਗਣਾ। ਸਭ ਤੋਂ ਪਹਿਲਾਂ ਇਸ ਔਰਤ ਨੂੰ ਸਤਿਕਾਰ ਨਾਲ ਇਸ ਦੇ ਘਰ ਪਹੁੰਚਾ ਕੇ ਆਉ ਤੇ ਫਿਰ ਆ ਕੇ ਸ਼ੰਕਾ ਨਵਿਰਤ ਕਰੋ। ਇਸ ਸਾਰੀ ਵਾਰਤਾ ਨੂੰ ਕਵੀ ਸੰਤੋਖ ਸਿੰਘ ਨੇ ਸੂਰਜ ਪ੍ਰਕਾਸ਼ ਗ੍ਰੰਥ ਵਿੱਚ ਇਸ ਤਰ੍ਹਾਂ ਬਿਆਨ ਕੀਤਾ ਹੈ :

*ਪੁੰਨ ਸਿੰਘਣ ਬੂਝੇ ਗੁਣਖਾਣੀ। ਸਗਲ ਤੁਰਕ ਭੁਗਵਹਿਂ ਹਿੰਦਵਾਨੀ।*

*ਸਿੱਖ ਬਦਲਾ ਲੈ ਭਲਾ ਜਣਾਵੈ। ਗੁਰੂ ਸ਼ਾਸਤਰ ਕਿਉ ਵਰਜ ਹਟਾਵੈ।*

*ਸੁਣਿ ਸਤਿਗੁਰੂ ਬੋਲੇ ਤਿਸ ਬੇਰੇ। ਹਮ ਲੈ ਜਾਣਹੁ ਪੰਥ ਉਚੇਰੇ।*

*ਨਹ ਅਧੋਗਤ ਬਿਖਹਿ ਪਹੁੰਚਾਵੰਹਿ। ਤਾ ਤੇ ਕਲਮਲ ਕਰਮ ਹਟਾਵੈਂ।*

ਇਸੇ ਹੁਕਮ ਸਦਕਾ ਹੀ ਆਉਣ ਵਾਲੇ ਸਮਿਆਂ ਵਿੱਚ ਸਿੱਖਾਂ ਨੇ ਆਪਣੇ ਆਚਰਣ ਨੂੰ ਸਿਖਰਾਂ ਤੇ ਛੂਹਿਆ। ਕੱਟੜ ਤੇ ਜਨੂੰਨੀ ਮੁਸਲਮਾਨ ਇਤਿਹਾਸਕਾਰ ਕਾਜ਼ੀ ਨੂਰ ਮੁਹੰਮਦ ਜੋ ਸਿੱਖਾਂ ਦਾ ਵੈਰੀ ਸੀ ਤੇ ਸਿੱਖਾਂ ਲਈ ਹਮੇਸ਼ਾ ਸੱਗ (ਕੁੱਤਾ) ਸ਼ਬਦ ਵਰਤਦਾ ਸੀ, ਜੰਗ ਦੇ ਮੈਦਾਨ ਵਿੱਚ ਵੀ ਸਿੱਖਾਂ ਦਾ ਉਚਾ ਤੇ ਸੁੱਚਾ ਜੀਵਨ ਵੇਖ ਕੇ ਲਿਖਣ ਲਈ ਮਜਬੂਰ ਹੋ ਗਿਆ :

ਇਹ ਸਗ ਕਿਸੇ ਭਜੇ ਜਾਂਦੇ ਉਤੇ ਵਾਰ ਨਹੀਂ ਕਰਦੇ। ਔਰਤ ਭਾਵੇਂ ਕਿਸੇ ਉਮਰ ਦੀ ਹੋਵੇ ਉਸ ਨੂੰ ਬੁਢੀਆਂ ਕਹਿ ਕੇ ਬੁਲਾਉਂਦੇ ਹਨ। ਔਰਤ ਦੇ ਗਹਿਣੇ ਗੱਟੇ ਨੂੰ ਹੱਥ ਤੱਕ ਨਹੀਂ ਲਾਉਂਦੇ। ਅਸਲ ਵਿੱਚ ਇਹ ਸਗ ਨਹੀਂ ਸ਼ੇਰ ਹਨ।

ਸੋ ਇਹ ਕਛਿਹਰਾ ਜਿੱਥੇ ਸਾਡੀ ਸਰੀਰਕ ਲੋੜ ਨੂੰ ਪੂਰੀ ਕਰਦਾ ਹੈ ਉਥੇ ਹਰ ਵੇਲੇ ਆਪਣਾ ਚਰਿੱਤਰ ਉਚਾ ਰੱਖਣ ਦੀ ਯਾਦ ਵੀ ਦਿਵਾਉਂਦਾ ਹੈ।

**ਕਿਰਪਾਨ :** ਕਿਰਪਾਨ ਮਨੁੱਖ ਦੀ ਗੈਰਤ ਅਤੇ ਸੂਰਬੀਰਤਾ ਦੀ ਪ੍ਰਤੀਕ ਹੈ। ਮਨੁੱਖ ਦੇ ਅੰਦਰੋਂ ਕਿਤੇ ਸੂਰਬੀਰਤਾ ਜਾਂ ਗੈਰਤ ਮਿਟ ਨਾ ਜਾਵੇ, ਇਸ ਲਈ ਕਿਰਪਾਨ ਨੂੰ ਹਰ ਵੇਲੇ ਧਾਰਨ ਕਰਨ ਦਾ ਉਪਦੇਸ਼ ਗੁਰੂ ਸਾਹਿਬ ਨੇ ਸਾਨੂੰ ਦਿੱਤਾ ਹੈ। 1699 ਦੀ ਵਿਸਾਖੀ ਤੋਂ ਪਹਿਲਾਂ ਸਿੱਖੀ ਵਿੱਚ ਪ੍ਰਵੇਸ਼ ਕਰਨ ਲਈ ਚਰਨ ਪਹੁਲ ਦਿੱਤੀ ਜਾਂਦੀ ਸੀ। ਜਿਸ ਮਨੁੱਖ ਦੀ ਕਲਪਨਾ ਗੁਰੂ ਨਾਨਕ ਦੇਵ ਜੀ ਨੇ ਕੀਤੀ ਸੀ, ਗੁਰੂ ਗੋਬਿੰਦ ਸਿੰਘ ਜੀ ਸਮੇਂ ਜਦੋਂ ਉਹ ਮਨੁੱਖ ਸੰਪੂਰਨ ਹੋ ਗਿਆ ਤਾਂ ਗੁਰੂ ਸਾਹਿਬ ਨੇ ਅੰਮ੍ਰਿਤ ਪਾਨ ਕਰਵਾ ਕੇ ਉਸ ਉਤੇ ਸੰਪੂਰਨਤਾ ਦੀ ਮੋਹਰ ਲਾ ਦਿੱਤੀ ਤੇ ਪੰਜ ਕਕਾਰ

ਬਖਸ਼ਿਸ਼ ਕੀਤੇ। ਕੇਸ ਮਨੁੱਖ ਨੂੰ ਕੁਦਰਤ ਵੱਲੋਂ ਜਨਮ ਤੋਂ ਹੀ ਮਿਲੇ ਹਨ ਤੇ ਉਹਨਾਂ ਦੀ ਸੰਭਾਲ ਲਈ ਅਸੀਂ ਕੰਘਾ ਵੀ ਕੇਸਾਂ ਵਿੱਚ ਰੱਖਦੇ ਹਾਂ। ਕਛਿਹਰਾ ਤੇ ਕੜਾ ਵੀ ਅਸੀਂ ਪਹਿਨਦੇ ਹਾਂ ਪਰ ਜਦੋਂ ਕਿਰਪਾਨ ਧਾਰਨ ਕਰਨ ਦੀ ਗੱਲ ਆਉਂਦੀ ਹੈ ਤਾਂ ਅਸੀਂ ਇਸ ਨੂੰ ਪਹਿਨਣ ਤੋਂ ਕਈ ਵਾਰ ਇਨਕਾਰੀ ਹੋ ਜਾਂਦੇ ਹਾਂ।

ਕਿਰਪਾਨ ਬਾਰੇ ਕਈ ਤਰ੍ਹਾਂ ਦੇ ਸ਼ੰਕੇ ਖੜ੍ਹੇ ਕਰਨੇ ਇਸ ਗੱਲ ਦਾ ਸੂਚਕ ਹੈ ਕਿ ਸਾਡਾ ਗੁਰੂ ਸਾਹਿਬ ਵੱਲੋਂ ਬਖਸ਼ਸ਼ ਕੀਤੀ ਹੋਈ ਕਿਰਪਾਨ ਨਾਲ ਕੋਈ ਪਿਆਰ ਨਹੀਂ ਹੈ। ਇਹ ਗੁਰੂ ਦੀ ਬਖਸ਼ੀ ਹੋਈ ਪਿਆਰ ਭਰੀ ਸੁਗਾਤ ਹੈ। ਜਿਸ ਮਨੁੱਖ ਦਾ ਗੁਰੂ ਦੀ ਬਖਸ਼ੀ ਹੋਈ ਕਿਰਪਾਨ ਨਾਲ ਪਿਆਰ ਨਹੀਂ ਉਸ ਦਾ ਗੁਰੂ ਨਾਲ ਪਿਆਰ ਕਿਵੇਂ ਹੋਵੇਗਾ। ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਇਹ ਉਹ ਕਿਰਪਾਨ ਹੈ ਜੋ ਮੇਰੇ ਕਲਗੀਧਰ ਪਾਤਸ਼ਾਹ ਨੇ ਸਾਹਿਬਜਾਦਿਆਂ ਨੂੰ ਪਹਿਨਾਉਂਦਿਆਂ ਹੋਇਆਂ ਇਹ ਕਿਹਾ ਸੀ ਕਿ ਬੇਟਾ ! ਇਹ ਦੁਸ਼ਟਦਮਨੀ ਹੈ। ਧਰਮ ਦੇ ਦੋਖੀਆਂ ਦੀ ਸੂਚਕ ਹੈ। ਇਸ ਨੂੰ ਪੂਰੇ ਬੱਲ ਨਾਲ ਵਾਹੋ ਅਤੇ ਨਿਸ਼ਚੇ ਨਾਲ ਹੀ ਅਧਰਮ ਦਾ ਨਾਸ਼ ਹੋਵੇਗਾ ਅਤੇ ਧਰਮੀਆਂ ਦੀ ਜੈ ਜੈ ਕਾਰ ਹੋਵੇਗੀ। ਗਾਤਰੇ ਵਿੱਚ ਪਾਈ ਹੋਈ ਕਿਰਪਾਨ ਉਸ ਕ੍ਰਾਂਤੀ ਦੀ ਯਾਦਗਾਰ ਹੈ ਜੋ ਕਲਗੀਧਰ ਪਾਤਸ਼ਾਹ ਨੇ 700 ਸਾਲ ਦੇ ਮੁਰਦਾ ਹੋ ਚੁੱਕੇ ਭਾਰਤ ਅੰਦਰ ਲਿਆਂਦੀ ਸੀ। ਦੁਨੀਆਂ ਦੇ ਲੋਕਾਂ ਨੇ ਅਨੇਕਾਂ ਕ੍ਰਾਂਤੀਆਂ ਦੇਖੀਆਂ ਹਨ ਜੋ ਦੇਸ਼ਵਾਸੀਆਂ ਦੀਆਂ ਲੋੜਾਂ ਤੇ ਹਾਲਾਤਾਂ ਅਨੁਸਾਰ ਵੱਖ ਵੱਖ ਰੂਪ ਲੈਂਦੀਆਂ ਰਹੀਆਂ ਹਨ। ਭਾਵੇਂ ਉਹ ਫਰਾਂਸ ਦੀ ਰਾਜਨੀਤਿਕ ਕ੍ਰਾਂਤੀ ਸੀ ਜਾਂ ਰੂਸ ਦੀ ਆਰਥਕ ਤੇ ਸਮਾਜਕ ਕ੍ਰਾਂਤੀ ਸੀ। ਹਰ ਕ੍ਰਾਂਤੀ ਦੀ ਆਪਣੀ ਆਪਣੀ ਵਿਚਾਰਧਾਰਾ ਤੇ ਰੂਪ ਰੇਖਾ ਹੁੰਦੀ ਹੈ।

ਜੋ ਕ੍ਰਾਂਤੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਸਾਰ ਅੰਦਰ ਲਿਆਂਦੀ ਸੀ ਉਹ ਸੀ ਮਨੁੱਖਾ ਜੀਵਨ ਦੀ ਕ੍ਰਾਂਤੀ। ਆਪ ਨੇ ਸੰਸਾਰ ਨੂੰ ਐਸੀ ਜੀਵਨ ਜਾਂਚ ਦਿੱਤੀ ਜੋ ਸੁਮੇਲ ਸੀ ਨਵਿਰਤੀ ਅਤੇ ਪਰਵਿਰਤੀ ਦਾ, ਤਿਆਗ ਅਤੇ ਗ੍ਰਹਿਣ ਦਾ, ਜੋਗ ਅਤੇ ਰਾਜ ਦਾ, ਧਰਮ ਅਤੇ ਸੂਰਮਗਤੀ ਦਾ, ਅਹਿੰਸਕ ਅਤੇ ਦੁਸ਼ਟਦਮਨ ਹੋਣ ਦਾ। ਅਜਿਹੀ ਕ੍ਰਾਂਤੀ ਦਾ ਚਿੱਤਰ ਖਿਚਦੇ ਹੋਏ ਦਸਮੇਸ਼ ਪਿਤਾ ਨੇ ਫੁਰਮਾਇਆ ਸੀ ਕਿ ਇਸ ਕ੍ਰਾਂਤੀ ਨੂੰ ਕਬੂਲਣ ਵਾਲਾ ਸਿਪਾਹੀ ਜੰਗ ਦੇ ਮੈਦਾਨ ਵਿੱਚ ਤਲਵਾਰ ਵਾਹੁੰਦਾ ਹੋਇਆ ਵੀ ਵਾਹਿਗੁਰੂ ਦੇ ਭੈ ਵਿੱਚ ਰਹੇਗਾ। ਉਹ ਦੁਨੀਆਂ ਦੇ ਅੰਦਰ ਜੱਸ ਖੱਟਦਾ ਹੋਇਆ ਵੀ ਸਰੀਰ ਨੂੰ ਨਾਸ਼ਵਾਨ ਸਮਝ ਕੇ ਸੰਸਾਰਕ ਮਾਨ ਅਪਮਾਨ ਤੋਂ ਉਤਾਂਹ ਰਹੇਗਾ। ਧੀਰਜ ਤੇ ਬਿਬੇਕ ਬੁੱਧੀ ਵਾਲੇ ਗਿਆਨ ਦੁਆਰਾ ਉਹ ਆਪਣੀਆਂ ਅੰਦਰਲੀਆਂ ਕਮਜ਼ੋਰੀਆਂ ਤੋਂ ਬਚਿਆ ਰਹੇਗਾ।

ਇੱਕ ਵਾਰ ਜਦੋਂ ਬਾਦਸ਼ਾਹ ਬਹਾਦਰ ਸ਼ਾਹ ਦੇ ਇੱਕ ਦਰਬਾਰੀ ਨੇ ਗੁਰੂ ਸਾਹਿਬ ਨੂੰ ਬਾਰ ਬਾਰ ਕਰਾਮਾਤ ਦਿਖਾਉਣ ਲਈ ਕਿਹਾ ਤਾਂ ਆਪ ਨੇ ਮਿਆਨ ਵਿੱਚੋਂ ਕਿਰਪਾਨ ਕੱਢ ਕੇ ਉਤਰ ਦਿੱਤਾ ਸੀ ਕਿ ਸਭ ਤੋਂ ਵੱਡੀ ਕਰਾਮਾਤ ਇਹ ਕਿਰਪਾਨ ਹੀ ਹੈ ਜੋ ਦੇਸ਼ਾਂ ਅਤੇ ਕੌਮਾਂ ਦੀਆਂ ਕਿਸਮਤਾਂ ਪਲਟ ਕੇ ਰੱਖ ਦਿੰਦੀ ਹੈ। ਕਿਰਪਾਨਧਾਰੀ ਹੋਣਾ ਸੁਤੰਤਰਤਾ ਦਾ ਚਿੰਨ੍ਹ ਹੈ। ਇਹ ਸਿੱਖ ਦੇ ਸੁਤੰਤਰ ਜੀਵਨ ਦੀ ਪ੍ਰਤੀਕ ਹੈ। ਇਹ ਸਿੱਖ ਨੂੰ ਹਮੇਸ਼ਾਂ ਉਸ ਗੁਰੂ ਦੀ ਯਾਦ ਦਿਵਾਉਂਦੀ ਹੈ ਜਿਸ ਨੇ ਅਕਾਲ ਪੁਰਖ ਤੋਂ ਛੁੱਟ ਹੋਰ ਕਿਸੇ ਦੀ ਕਦੇ ਈਨ ਨਹੀਂ ਮੰਨੀ। ਸਿੱਖ ਦੀ ਕਿਰਪਾਨ ਇਸ ਗੱਲ ਦੀ ਨਿਸ਼ਾਨੀ ਹੈ ਕਿ ਉਹ ਗੁਲਾਮੀ ਵਾਲਾ ਜੀਵਨ ਕਬੂਲ ਨਹੀਂ ਕਰਦਾ।

ਜਦੋਂ ਦਸਮੇਸ਼ ਪਿਤਾ ਨੇ ਖਾਲਸੇ ਨੂੰ ਅੰਮ੍ਰਿਤ ਛਕਾਇਆ ਸੀ ਤਾਂ ਉਸ ਸਮੇਂ ਸ਼ਸਤਰ ਧਾਰਨ ਕਰਨ ਦੇ ਹੁਕਮ ਨੂੰ ਬਿਆਨ ਕਰਦੇ ਹੋਏ ਕਵੀ ਸੰਤੋਖ ਸਿੰਘ ਜੀ ਲਿਖਦੇ ਹਨ:

*ਜਬ ਹਮਰੇ ਦਰਸ਼ਨ ਕੋ ਆਵੋ ਬਣ ਸੁਚੇਤ ਹੁਇ ਸ਼ਸਤਰ ਸਜਾਵੋ।*
*ਕਮਰਕੱਸਾ ਕਰ ਦਿਓ ਦਿਖਾਈ ਹਮਰੀ ਖੁਸ਼ੀ ਹੋਇ ਅਧਿਕਾਈ।*

ਸੰਨ 1699 ਤੋਂ ਲੈ ਕੇ ਸਿੱਖ ਰਾਜ ਦੇ ਅੰਤ ਭਾਵ 1849 ਤੱਕ ਸਿੱਖਾਂ ਨੇ ਕਦੇ ਵੀ ਕਿਰਪਾਨ ਨੂੰ ਹੱਥੋਂ ਨਹੀਂ ਛੱਡਿਆ। ਸੰਨ 1849 ਵਿੱਚ ਅੰਗਰੇਜਾਂ ਨੇ ਬ੍ਰਾਹਮਣ ਵਜ਼ੀਰਾਂ ਤੇ ਜਰਨੈਲਾਂ ਦੀ ਮਿਲੀ ਭੁਗਤ ਨਾਲ ਪੰਜਾਬ ਦਾ ਰਾਜ ਭਾਗ ਸਾਂਭਿਆ ਤਾਂ ਸਮੂਹ ਫੌਜੀ ਸਿੱਖ ਸਰਦਾਰਾਂ ਤੇ ਜਰਨੈਲਾਂ ਨੂੰ ਆਪਣੀ ਆਪਣੀ ਕਿਰਪਾਨ ਭੁੰਜੇ ਰੱਖਣ ਦਾ ਹੁਕਮ ਦਿੱਤਾ ਗਿਆ। ਹਰ ਸਿੱਖ ਫੌਜੀ ਆਪਣੀ ਆਪਣੀ ਕਿਰਪਾਨ ਨੂੰ ਬੜੇ ਸਤਿਕਾਰ ਤੇ ਪਿਆਰ ਨਾਲ ਚੁੰਮਦਾ ਅਤੇ ਬਿਹਬਲ ਦਸ਼ਾ ਵਿੱਚ ਇਸ ਨੂੰ ਭੁੰਜੇ ਰੱਖ ਕੇ ਲਾਂਭੇ ਹੋ ਜਾਂਦਾ। ਉਸ ਸਮੇਂ ਹਰ ਸਿੱਖ ਜਾਣਦਾ ਸੀ ਕਿ ਉਹ ਕੇਵਲ ਆਪਣੀ ਕਿਰਪਾਨ

ਹੀ ਅੰਗਰੇਜ਼ ਸਰਕਾਰ ਦੇ ਹਵਾਲੇ ਨਹੀਂ ਕਰ ਰਿਹਾ ਸਗੋਂ ਬੜੇ ਮਹਿੰਗੇ ਭਾਅ ਲਈ ਹੋਈ ਅਜ਼ਾਦੀ ਨੂੰ ਵੀ ਹੱਥੋਂ ਛੱਡ ਰਿਹਾ ਹੈ।

ਅੰਗਰੇਜ ਸਰਕਾਰ ਦਾ ਦਬਦਬਾ ਹੋਇਆ ਉਹਨਾਂ ਨੇ ਦੇਸ਼ ਅੰਦਰ ਆਰਮਜ਼ ਐਕਟ ਲਾਗੂ ਕਰ ਦਿੱਤਾ, ਜਿਸ ਤਹਿਤ ਸਿੱਖਾਂ ਨੂੰ ਕਿਰਪਾਨ ਪਹਿਨਣ ਤੋਂ ਰੋਕ ਲੱਗ ਗਈ। ਪਰੰਤੂ ਕਿਰਪਾਨ ਜੋ ਸਿੱਖਾਂ ਦੇ ਅਜ਼ਾਦ ਜੀਵਨ ਦੀ ਪ੍ਰਤੀਕ ਸੀ ਅਤੇ ਗੁਲਾਮੀ ਦੀਆਂ ਜੰਜੀਰਾਂ ਨੂੰ ਕੱਟਣ ਵਾਲੀ ਕਲਗੀਧਰ ਪਾਤਸ਼ਾਹ ਦੀ ਪਿਆਰੀ ਬਖਸ਼ਿਸ਼ ਸੀ ਉਸ ਕਿਰਪਾਨ ਨੂੰ ਸਿੱਖ ਕਿਵੇਂ ਭੁੱਲ ਸਕਦੇ ਸਨ। ਸਿੱਖਾਂ ਨੇ ਅਕਾਲੀ ਲਹਿਰ ਸਮੇਂ ਕਿਰਪਾਨ ਦੀ ਅਜ਼ਾਦੀ ਹਿੱਤ ਮੋਰਚਾ ਲਾ ਦਿਤਾ। ਅਖੀਰ ਮਜਬੂਰ ਹੋ ਕੇ ਬ੍ਰਿਟਿਸ਼ ਸਰਕਾਰ ਨੇ ਸਿੱਖਾਂ ਲਈ ਕਿਰਪਾਨ ਪਹਿਨਣ ਦੀ ਖੁੱਲ੍ਹ ਦੇ ਦਿੱਤੀ। ਇਹ ਹੈ ਕਿਰਪਾਨ ਦਾ ਮਹੱਤਵ ਪੂਰਨ ਇਤਿਹਾਸ। ਜੇਕਰ ਸਾਨੂੰ ਇਸ ਦੀ ਮਹੱਤਤਾ ਦਾ ਅਹਿਸਾਸ ਹੋ ਜਾਵੇ ਫਿਰ ਅਸੀਂ ਇਸ ਨੂੰ ਪਹਿਨਣ ਤੋਂ ਕਿਵੇਂ ਇਨਕਾਰੀ ਹੋ ਸਕਦੇ ਹਾਂ।

ਸੋ ਗੁਰੂ ਸਾਹਿਬ ਵੱਲੋਂ ਬਖਸ਼ੇ ਹੋਏ ਇਹਨਾਂ ਕਕਾਰਾਂ ਵਿੱਚ ਬਹੁਤ ਰਹੱਸ ਲੁਕਿਆ ਹੋਇਆ ਹੈ। ਇਹਨਾਂ ਕਕਾਰਾਂ ਦੇ ਪਿਆਰ ਨੂੰ ਕੋਈ ਗੁਰੂ ਗੋਬਿੰਦ ਸਿੰਘ ਜੀ ਦਾ ਪਿਆਰਾ ਹੀ ਪ੍ਰਾਪਤ ਕਰ ਸਕਦਾ ਹੈ। ਸਿੱਖਾਂ ਨੂੰ ਕਲਗੀਧਰ ਪਿਤਾ ਨੇ ਪੰਜ ਕਕਾਰਾਂ ਦੀ ਸੋਹਣੀ ਵਰਦੀ ਦੇ ਕੇ ਕਿਸੇ ਅਦੁੱਤੀ ਸ਼ਿੰਗਾਰ ਵੱਲ ਬੰਨ੍ਹ ਦਿੱਤਾ ਹੈ।

**ਕੱਛ, ਕੇਸ, ਕੰਘਾ, ਕਿਰਪਾਨ,**
**ਕੜਾ ਔਰ ਜੋ ਕਰੋ ਬਖਾਨ।**
**ਇਹ ਕੱਕੇ ਪੰਜ ਤੁਮ ਜਾਣੋ।**
**ਗੁਰੂ ਗ੍ਰੰਥ ਕੋ ਤੁਮ ਸਭ ਮਾਨੋਂ।**

ਮਾਸਟਰ ਤਾਰਾ ਸਿੰਘ ਜੀ ਲਿਖਦੇ ਹਨ ਕਿ ਮੈਨੂੰ ਇਹਨਾਂ ਕਕਾਰਾਂ ਵਿੱਚੋਂ ਗੁਰੂ ਦੇ ਦਰਸ਼ਨ ਹੁੰਦੇ ਹਨ।

ਸਿੱਖ ਕੌਮ ਨੂੰ ਇਹ ਗੱਲ ਵੀ ਚੰਗੀ ਤਰ੍ਹਾਂ ਯਾਦ ਰੱਖਣੀ ਚਾਹੀਦੀ ਹੈ ਕਿ ਬੜੇ ਬੜੇ ਬਿਖੜੇ ਤੇ ਭਿਆਨਕ ਸਮਿਆਂ ਵਿੱਚ ਵੀ ਸਾਨੂੰ ਸਹੀ ਸਲਾਮਤ ਰੱਖਣ ਵਾਲੇ ਕਾਰਨਾਂ ਵਿੱਚ ਇੱਕ ਵੱਡਾ ਕਾਰਨ ਸਾਡੇ ਕਕਾਰ ਵੀ ਹਨ। ਜਿੱਥੇ ਗੁਰੂ ਕੀ ਬਾਣੀ ਨੇ ਸਿੱਖਾਂ ਨੂੰ ਹਰ ਮੁਸ਼ਕਲ ਸਮੇਂ ਯੋਗ ਅਗਵਾਈ ਦੇਣੀ ਹੈ, ਉਥੇ ਕੌਮ ਨੂੰ ਇਕੱਠਿਆਂ ਰੱਖਣ ਵਿੱਚ ਇਹਨਾਂ ਕਕਾਰਾਂ ਦਾ ਹੀ ਵੱਡਾ ਯੋਗਦਾਨ ਹੈ।

—0—

***ਸਫਾ 7 ਦਾ ਬਾਕੀ***

ਪ੍ਰਕਾਰ ਦਾ ਮੁਫਤ ਸਮਾ ਗੁਵਾਉਨੇ ਤੇ ਬਿਨਾਂ ਹੋਰ ਕੁਝ ਭੀ ਨਹੀਂ ਸਵਾਰਦਾ॥

ਇਸਦੀ ਜਗਾ ਅੱਛਾ ਹੁੰਦਾ ਜੇ ਸਾਧੂ ਜੀ ਇਹ ਦੱਸ ਦੇ ਦੇ ਕਿ ਪੈਹਰ ਰਾਤ ਰੈਂਹਦੀ ਪੁਰਖ ਘਰੋਂ ਬਾਹਰ ਚਲਾ ਜਾਏ ਅਤੇ ਕੋਹ ਦੋ ਕੋਹ ਭਰਮਨ ਕਰੇ ਓਥੇ ਹੀ ਮਲ ਮੂਤ੍ਰਾਦਿਕ ਦਾ ਤਿਆਗ ਕਰੇ, ਇਸੇ ਤਰ੍ਹਾਂ ਕਿਸੇ ਬ੍ਰਿਖਤੇ ਦਾਤਨ ਤੋੜਕੇ ਜੰਗਲੀ ਤਾਲਾਯ ਯਾ ਨਦੀ ਕਨਾਰੇ ਆਕੇ ਹੱਥ ਪੈਰ ਧੋਏ ਅਰ ਦਾਤਨ ਕਰਕੇ ਇਸ਼ਨਾਨ ਕਰੇ ਫਿਰ ਉਸ ਜਗ੍ਹਾ ਪਰ ਸੰਧਯਾ ਉਪਾਸਨਾਂ ਜੋ ਨਿਤਨੇਮ ਹੈ ਉਸਨੂੰ ਕਰੇ, ਉਥੋਂ ਇਹ ਕ੍ਰਿਯਾ ਪੂਰਨ ਕਰਕੇ ਘਰ ਆਵੇ, ਘਰ ਵਿੱਚ ਬੈਠਕੇ ਅਗਨੀ ਹੋਤ੍ਰ ਕਰੇ , ਜਿਸ ਵਿੱਚ ਇਕ ਪੈਹਰ ਦਿਨ ਤੱਕ ਸਮਾਂ ਖਰਚ ਕਰੇ॥

ਜਦ ਦਿਨ ਦਾ ਦੂਸਰਾ ਪੈਹਰ ਆਰੰਭ ਹੋਵੇ ਤਦ ਬਲਿਵੈਸ ਆਦਿਕ ਵਿਧੀ ਪੂਰਬਕ ਪੂਰਾ ਕਰੇ ਅਤੇ ਆਤਿਥੀ ਸੇਵਾ ਆਦਿਕ ਦਾ ਯਤਨ ਕਰਕੇ ਫਿਰ ਭੋਜਨ ਕਰੇ, ਉਸ ਤੇ ਮਗਰੋਂ ਅਪਨਾਂ ਜੋ ਸੰਸਾਰਕ ਬਿਵਹਾਰ ਹੈ ਉਸਨੂੰ ਕਰੇ, ਇਸ ਤਰ੍ਹਾਂ ਦਾ ਯਤਨ ਕਰਦਿਆਂ ਕੋਈ ਡੇਢ ਪੈਹਰ ਦਿਨ ਲੱਗ ਸਕਦਾ ਹੈ ਜੋ ਗਯਾਰਾਂ ਬਜੇ ਦਾ ਵਕਤ ਹੈ॥

ਇਸ ਤੇ ਜਦ ਵਿਚਾਰਕੇ ਦੇਖੀਦਾ ਹੈ ਤਦ ਏਹੋ ਨਜ਼ਰ ਆਉਂਦਾ ਹੈ ਕੇ ਇਤਨੇ ਦਿਨ ਚੜੇ ਆਦਮੀ ਕੋਈ ਭੀ ਅਪਨਾਂ ਬਿਹਾਰ ਨਹੀਂ ਕਰ ਸਕਦਾ, ਪਹਿਲੇ ਖੇਤੀ ਵਾਲੇ ਲੋਗ ਤਾਂ ਇਸਤੇ ਬਿਲਕੁਲ ਹੀ ਜੁਦੇ ਹੋ ਗਏ ਹਨ, ਫਿਰ ਵਿੱਦਯਾਰਥੀਆਂ ਤੇ ਇਹ ਕੰਮ ਹੋਨਾ ਹੀ ਅਸੰਭਵ ਹੈ ਇਸੇ ਤਰ੍ਹਾਂ ਦੁਕਾਨਦਾਰਾਂ ਨੇ ਗਯਾਰਾਂ ਬਜੇ ਤੱਕ ਦੁਕਾਨਾਂ ਬੰਦ ਰੱਖਕੇ ਫਿਰ ਦੁਪਹਿਰ ਵਿੱਚ ਖਟਨਾਂ ਹੀ ਕਿਆ ਹੈ, ਜਿਸਤੇ ਸਾਫ ਪਾਇਆ ਜਾਂਦਾ ਹੈ, ਕਿ ਇਜੇਹੀ ਮ੍ਰਯਾਦਾ ਸੌ ਆਦਮੀਆਂ ਵਿੱਚੋਂ ਕੋਈ ਚਾਰ ਪੰਜ ਭਾਵਾਂ ਕਰ ਸਕਨਗੇ, ਅਰ ਜੋ ਕਰਨਗੇ ਭੀ ਸੋ ਬੀਮਾਰ ਹੋ ਜਾਨਗੇ ਅਰ ਜੋ ਨਿੱਤ ਦੀ ਆਦਤ ਪਕਨ ਕਰਕੇ ਬੀਮਾਰ ਨਾ ਹੋਏ ਤਾਂ ਕੰਗਾਲ ਤਾਂ ਜ਼ਰੂਰ ਹੋ ਜਾਨਗੇ ਕਿਉਂਕਿ ਸੌਦਾ ਸੂਤ ਅਰ ਹੋਰ ਕਾਰਜ ਕਰਨ ਲਈ ਸਵੇਰ ਵੇਲਾ ਹੀ ਅੱਛਾ ਹੁੰਦਾ ਹੈ ਇਸੇ ਤਰ੍ਹਾਂ ਦਸ ਵਜੇ ਦਫਤਰਾਂ ਵਿੱਚ ਜਾਨ ਵਾਲਯਾਂ ਦੀਆਂ ਭੀ ਨਿਤ ਗੈਰਹਾਜ਼ਰੀਆਂ ਹੀ ਲਗਯਾ ਕਰਨਗੀਆਂ, ਇਸ ਲਈ ਸਾਧੂ ਜੀ ਨੂੰ ਸਮਯ ਵਿਭਾਗ ਅੱਛੇ ਢੰਗ ਪਰ ਕਰਨਾ ਨਹੀਂ ਆਇਆ॥

—0—

# (ਗੁਰੂ) ਤੇਗ ਬਹਾਦਰ ਸਿਮਰਿਐ

**ਬਲਬੀਰ ਸਿੰਘ ਬੋਲੀ**
7696357646

ਪ੍ਰਭੂ ਦੀ ਬੰਦਗੀ ਵਿੱਚ ਲੀਨ ਰਹਿਣ ਵਾਲੇ, ਗੁਰਬਾਣੀ ਵਿੱਚ ਅਥਾਹ ਸ਼ਰਧਾ ਅਤੇ ਪਿਆਰ ਰੱਖਣ ਵਾਲੇ, ਨਿਮਰਤਾ, ਧੀਰਜ, ਸਹਿਣਸ਼ੀਲ ਅਤੇ ਸ਼ਾਂਤ ਸੁਭਾਅ ਦੇ ਮਾਲਕ, ਲੋੜਵੰਦਾਂ ਦੀ ਮਦਦ ਕਰਨ ਵਾਲੇ, ਦੁਖੀਆਂ ਦਾ ਦਰਦ ਵੰਡਾਉਣ ਵਾਲੇ , ਤਿਆਗ ਦੀ ਮੂਰਤੀ, ਤੇਗ ਦੇ ਧਨੀ, ਧਰਮ ਰੱਖਿਅਕ ਅਤੇ ਜਿਨ੍ਹਾ ਬਾਰੇ ਮਹਿਮਾ ਪ੍ਰਕਾਸ਼ ਵਿੱਚ ਇਹ ਬੋਲ ਲਿਖੇ ਹਨ:

*"ਅਤਿ ਨਿਮ੍ਰ ਭੂਤ ਬੀਰ ਗਤ ਦਿਆਲ। ਰਾਜ ਬੇਖ ਵੈਰਾਗ ਬਿਸਾਲ॥*

*ਹਿਰਦੇ ਧੁਨ ਸਭ ਜਗ ਬਿਉਹਾਰ। ਸਹਜ ਸਮਾਧ ਇਕ ਲਿਵਤਾਰ॥*

ਜਿਨ੍ਹਾਂ ਦੇ ਸ਼ੁਭ ਲੱਛਣ ਵੇਖ ਕੇ ਗੁਰੂ ਪਿਤਾ ਜੀ ਨੇ ਆਖਿਆ ਸੀ ਕਿ, "ਇਹ ਮਹਾਂਪੁਰਖ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਗੱਦੀ ਦਾ ਵਾਰਸ ਹੋਵੇਗਾ।" ਐਸੇ ਮਹਾਨ ਗੁਣਾਂ ਦੇ ਮਾਲਕ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਜਨਮ 1 ਅਪਰੈਲ 1621 ਈਸਵੀ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ, ਮਾਤਾ ਨਾਨਕੀ ਜੀ ਦੀ ਕੁੱਖੋਂ ਗੁਰੂ ਬਜ਼ਾਰ ਵਿੱਚ ਸਥਿਤ ਗੁਰੂ ਕੇ ਮਹਿਲਾਂ ਵਿੱਚ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ ਸੀ। ਪ੍ਰਿੰਸੀਪਲ ਸਤਿਬੀਰ ਸਿੰਘ ਅਨੁਸਾਰ ਆਪ ਜੀ ਦਾ ਅਸਲ ਨਾਮ ਤਿਆਗ ਮੱਲ ਸੀ। ਆਪ, ਆਪਣੇ ਭੈਣ ਭਰਾਵਾਂ ਬਾਬਾ ਗੁਰਦਿੱਤਾ ਜੀ, ਅਣੀ ਰਾਇ ਜੀ, ਸੂਰਜ ਮੱਲ ਜੀ, ਬਾਬਾ ਅਟੱਲ ਰਾਏ ਜੀ ਅਤੇ ਇਕ ਭੈਣ ਬੀਬੀ ਵੀਰੋ ਜੀ ਤੋਂ ਛੋਟੇ ਸਨ। ਗੁਰੂ ਪਿਤਾ ਜੀ ਦੀ ਨਿਗਰਾਨੀ ਹੇਠ ਆਪ ਜੀ ਨੇ ਅੱਖਰੀ ਵਿਦਿਆ ਭਾਈ ਗੁਰਦਾਸ ਜੀ ਅਤੇ ਸ਼ਸਤਰ ਵਿਦਿਆ ਭਾਈ ਜੇਠਾ ਜੀ ਤੋਂ ਹਾਸਲ ਕੀਤੀ ਸੀ। ਆਪ ਘੋੜ ਸਵਾਰ ਵੀ ਬਹੁਤ ਚੰਗੇ ਸਨ। ਇਸ ਦੇ ਨਾਲ-ਨਾਲ ਗੁਰਬਾਣੀ ਦਾ ਵੀ ਬਹੁਤ ਚੰਗੀ ਤਰ੍ਹਾਂ ਅਧਿਐਨ ਕੀਤਾ ਸੀ।

ਆਪ ਜੀ ਤਕਰੀਬਨ 9 ਸਾਲ ਸ੍ਰੀ ਅੰਮ੍ਰਿਤਸਰ ਵਿਖੇ ਰਹੇ ਸਨ। ਇਸ ਤੋਂ ਬਾਅਦ ਸੰਨ 1630 ਈਸਵੀ ਵਿੱਚ ਆਪ ਗੁਰੂ-ਪਿਤਾ ਜੀ ਨਾਲ ਕਰਤਾਰਪੁਰ ਆ ਗਏ। ਇਥੇ ਹੀ ਆਪ ਜੀ ਦਾ ਅਨੰਦ ਕਾਰਜ ਕਈ ਇਤਿਹਾਸਕਾਰਾਂ ਅਨੁਸਾਰ ਸੰਨ 1632 ਈਸਵੀ ਅਤੇ ਕਈਆਂ ਅਨੁਸਾਰ 1634 ਈਸਵੀ ਵਿੱਚ ਸ੍ਰੀ ਲਾਲ ਚੰਦ (ਸੁਭਿਖੀ) ਅਤੇ ਬੀਬੀ ਬਿਸ਼ਨ ਕੌਰ ਦੀ ਸਪੁੱਤਰੀ ਗੁਜਰੀ ਜੀ ਨਾਲ ਹੋਇਆ ਸੀ। ਵੱਖੋ-ਵੱਖ ਇਤਿਹਾਸਕਾਰਾਂ ਅਨੁਸਾਰ ਸੰਨ 1634 ਈਸਵੀ ਜਾਂ 1635 ਈਸਵੀ ਵਿੱਚ ਕਰਤਾਰਪੁਰ ਵਾਲੀ ਜੰਗ, ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਪੈਂਦੇ ਖਾਂ ਤੇ ਕਾਲੇ ਖਾਂ ਵਿਚਕਾਰ ਹੋਈ ਸੀ, ਉਸ ਵਿੱਚ ਆਪ ਜੀ ਨੇ ਤੇਗ ਦੇ ਬਹੁਤ ਖੂਬ ਜੌਹਰ ਵਿਖਾਏ ਸਨ। ਪ੍ਰਿੰਸੀਪਲ ਸਤਿਬੀਰ ਸਿੰਘ ਅਨੁਸਾਰ, "ਆਪਣੇ ਛੋਟੇ ਬੇਟੇ ਨੂੰ ਤੇਗ ਦੇ ਜੌਹਰ ਦਿਖਾਉਂਦੇ ਵੇਖਕੇ ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਨੇ ਫੁਰਮਾਇਆ ਸੀ, "ਤੂੰ ਤਿਆਗ ਮੱਲ ਤਾਂ ਨਹੀਂ, ਤੇਗ ਬਹਾਦਰ ਹੈ।" ਉਦੋਂ ਤੋਂ ਆਪ ਜੀ ਦਾ ਨਾਮ ਤੇਗ ਬਹਾਦਰ ਪੱਕ ਗਿਆ। ਪਿੰਡ ਪਲਾਹੀ ਵਿਖੇ ਜਦੋਂ ਮੁਗਲ ਸੈਨਾ ਨੇ ਅਚਨਚੇਤ ਹਮਲਾ ਕਰ ਦਿੱਤਾ ਤਾਂ ਇਸ ਲੜਾਈ ਵਿੱਚ ਵੀ ਆਪ ਜੀ ਨੇ ਸੂਰਬੀਰਤਾ ਵਿਖਾਈ ਸੀ।

ਪ੍ਰੋਫੈਸਰ ਸਾਹਿਬ ਸਿੰਘ ਡੀ.ਲਿਟ. "ਜੀਵਨ ਬਿਰਤਾਂਤ ਸ੍ਰੀ ਗੁਰੂ ਤੇਗ ਬਹਾਦਰ ਜੀ" ਵਿੱਚ ਲਿਖਦੇ ਹਨ ਕਿ ਆਪ ਜੀ ਕਰਤਾਰਪੁਰ ਦੀ ਜੰਗ ਤੋਂ ਬਾਅਦ ਆਪਣੇ ਨਾਨਕੇ ਪਿੰਡ ਬਕਾਲੇ ਆ ਗਏ ਸਨ। ਪਰ ਪ੍ਰਿੰਸੀਪਲ ਸਤਿਬੀਰ ਸਿੰਘ ਅਨੁਸਾਰ ਆਪ ਜੀ, ਸੰਨ 1634-35 ਈਸਵੀ ਤੋਂ ਲੈ ਕੇ ਸੰਨ 1644 ਈਸਵੀ ਤੱਕ 9-10 ਸਾਲ ਤੱਕ ਗੁਰੂ ਪਿਤਾ ਜੀ ਨਾਲ ਕੀਰਤਪੁਰ ਸਾਹਿਬ ਵਿਖੇ ਰਹੇ ਸਨ। ਇਸ ਅਰਸੇ ਦੌਰਾਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸ਼ਰਨ ਵਿੱਚ ਰਹਿਕੇ ਸੇਵਾ ਕਰਨ ਤੇ ਗੁਰਮਤਿ ਪ੍ਰਚਾਰ ਦੇ ਕਾਰਜਾਂ ਵਿੱਚ ਹਿੱਸਾ ਲੈਣ ਨਾਲ ਆਪ ਜੀ ਉਤੇ ਗੁਰਮਤਿ ਦੀ ਰੰਗਣ ਪੂਰੀ ਤਰ੍ਹਾਂ ਚੜ੍ਹ ਗਈ ਸੀ। ਸੰਨ 1644 ਈਸਵੀ ਵਿੱਚ ਛੇਵੇਂ ਪਾਤਸ਼ਾਹ ਦੇ ਹੁਕਮ ਅਨੁਸਾਰ ਭਵਿੱਖ ਦੇ ਪ੍ਰੋਗਰਾਮ ਦੀ

ਤਿਆਰੀ ਕਰਨ ਲਈ, ਆਪਣੀ ਮਾਤਾ ਨਾਨਕੀ ਜੀ ਅਤੇ ਧਰਮ ਪਤਨੀ ਗੁਜਰੀ ਜੀ ਨਾਲ ਨਾਨਾ ਹਰੀਚੰਦ ਜੀ ਅਤੇ ਨਾਨੀ ਹਰਦੇਈ ਕੋਲ ਬਕਾਲੇ ਆ ਗਏ। ਇਥੇ ਆਪ ਜੀ, ਆਪਣਾ ਜੀਵਨ ਪ੍ਰਭੂ ਭਗਤੀ ਦੇ ਮਜੀਠੇ ਰੰਗ ਵਿੱਚ ਰੰਗਦੇ ਰਹੇ। ਘਰ ਦੇ ਗੁਜਾਰੇ ਲਈ ਹੱਥੀਂ ਕੀਰਤ ਕਮਾਈ ਵੀ ਕਰਦੇ ਸਨ। ਇਸ ਦੇ ਨਾਲ-ਨਾਲ ਆਈਆਂ ਸੰਗਤਾਂ ਨਾਲ ਗੁਰਮਤਿ ਦੀਆਂ ਵਿਚਾਰਾਂ ਵੀ ਕਰਦੇ ਸਨ। ਜੋ ਕੋਈ ਪ੍ਰੇਮੀ ਸਿੱਖ ਗੁਰੂ ਦੀ ਸੰਤਾਨ ਜਾਣਕੇ ਸਤਿਕਾਰ ਲਈ ਕੁਝ ਵਸਤਾਂ ਭੇਂਟ ਕਰਦਾ ਤਾਂ ਆਪ ਇਹ ਵਸਤਾਂ ਲੋੜਵੰਦਾਂ ਵਿੱਚ ਵੰਡ ਦੇਂਦੇ ਸਨ। ਆਪ, ਆਪਣੇ ਕੋਲ ਆਏ ਸ਼ਰਧਾਲੂਆਂ ਨੂੰ ਗੁਰੂ ਨਾਨਕ ਦੇਵ ਜੀ ਦਾ ਹੱਥੀਂ ਕਿਰਤ ਕਰਨ ਵਾਲਾ ਉਪਦੇਸ਼ ਦ੍ਰਿੜ ਕਰਵਾਉਂਦੇ:

**"ਘਾਲਿ ਖਾਇ ਕਿਛੁ ਹਥਹੁ ਦੇਇ॥**
**ਨਾਨਕ ਰਾਹੁ ਪਛਾਣਹਿ ਸੇਇ॥**

ਸੰਨ 1644 ਈਸਵੀ ਤੋਂ ਸੰਨ 1644 ਈਸਵੀ ਤੱਕ ਆਪ ਜੀ 20-21 ਸਾਲ ਬਕਾਲੇ ਵਿਖੇ ਰਹੇ; ਸੋਚਣ ਵਾਲੀ ਗੱਲ ਇਹ ਹੈ ਕੀ ਆਪ ਇਤਨੇ ਸਾਲ ਭੋਰੇ ਵਿੱਚ ਸਮਾਧੀ ਲਾ ਕੇ ਹੀ ਬੈਠੇ ਰਹੇ? ਜੋ ਅਜੋਕੇ ਪ੍ਰਚਾਰਕਾਂ ਵਿੱਚ ਵਿਵਾਦ ਚੱਲ ਰਿਹਾ ਹੈ, ਉਸ ਦਾ ਹੱਲ ਇਤਿਹਾਸ ਦੀ ਚੰਗੀ ਤਰ੍ਹਾਂ ਜਾਣਕਾਰੀ ਲੈ ਕੇ ਹੀ ਹੋ ਸਕਦਾ ਹੈ। ਠੀਕ ਹੈ ਆਪ ਜੀ ਮਨ ਨੂੰ ਭਗਤੀ ਦਾ ਰੰਗ ਚਾੜਣ ਲਈ ਭੋਰੇ ਵਿੱਚ ਸਮਾਧੀ ਲਾਉਂਦੇ ਹੋਣਗੇ। ਪਰ ਇਤਿਹਾਸ ਪੜਿਆ ਪਤਾ ਲਗਦਾ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪ ਜੀ ਨੂੰ ਗੁਰਮਤਿ ਦਾ ਪ੍ਰਚਾਰ ਕਰਨ ਲਈ ਵੀ ਪ੍ਰੇਰਿਆ ਹੋਵੇਗਾ। ਸੋ ਆਪ ਜ਼ਰੂਰ ਹੀ ਲੋਕਾਂ ਵਿੱਚ ਵਿਚਰਕੇ ਸਿੱਖੀ ਦੇ ਸਿਧਾਤਾਂ ਤੋਂ ਲੋਕਾਂ ਨੂੰ ਜਾਣੂ ਕਰਵਾਉਂਦੇ ਹੋਣਗੇ, ਜਿਵੇਂ ਸੁਪ੍ਰਸਿੱਧ ਇਤਿਹਾਸਕਾਰ ਸ੍ਰੀ ਹਰੀ ਰਾਮ ਗੁਪਤਾ, "ਹਿਸਟਰੀ ਆਫ ਸਿਖਸ ਵਿੱਚ ਲਿਖਦਾ ਹੈ ਕਿ ਬਕਾਲੇ ਤੋਂ ਆਪ ਜੀ ਨੇ ਦੋ ਵਾਰ ਸਿੱਖ ਧਰਮ ਦੇ ਪ੍ਰਚਾਰ ਲਈ ਪ੍ਰਚਾਰਕ ਯਾਤਰਾਵਾਂ ਕੀਤੀਆਂ ਸਨ। ਇਹ ਯਾਤਰਾਵਾਂ ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲਣ ਤੋਂ ਪਹਿਲਾਂ ਕੀਤੀਆਂ ਸਨ। ਪਹਿਲੀ ਪ੍ਰਚਾਰਕ ਯਾਤਰਾ ਸੰਨ 1657 ਈਸਵੀ ਦੇ ਮਾਰਚ ਮਹੀਨੇ ਤੋਂ ਲੈ ਕੇ ਸੰਨ 1657 ਈਸਵੀ ਦੇ ਅਕਤੂਬਰ ਮਹੀਨੇ ਤੱਕ ਸੀ। ਜਿਸ ਵਿੱਚ ਆਪ ਜੀ ਨੇ ਕ੍ਰਿਪਾਲ ਚੰਦ (ਸਾਲੇ), ਸਾਧੂ ਰਾਮ (ਭਣਵਈਏ), ਭਾਈ ਦਿਆਲ ਦਾਸ, ਮਨੀ ਦਾਸ, ਬਾਲੂ ਹਸਨਾ, ਅਲਮਸਤ ਅਤੇ ਦੂਰਗਾ ਦਾਸ ਨੂੰ ਨਾਲ ਲੈ ਕੇ ਕੀਰਤਪੁਰ, ਕੁਰੂਕਸ਼ੇਤਰ, ਹਰਿਦੁਆਰ ਅਤੇ ਗੜ੍ਹ ਮੁਕਤੇਸ਼ਵਰ ਤੱਕ ਸਿੱਖੀ ਦਾ ਪ੍ਰਚਾਰ ਕੀਤਾ ਸੀ। ਦੂਜੀ ਪ੍ਰਚਾਰਕ ਯਾਤਰਾ ਸੰਨ 1660 ਈਸਵੀ ਦੇ ਮਾਰਚ/ਅਪਰੈਲ ਤੋਂ ਸੰਨ 1664 ਈ: ਦੇ ਮਾਰਚ ਮਹੀਨੇ ਤੱਕ ਕੀਤੀ ਸੀ। ਇਸ ਯਾਤਰਾ ਵਿੱਚ ਗੁਰਮਤਿ ਦਾ ਪ੍ਰਚਾਰ ਕਰਦੇ ਆਪ ਕੁਰੂਕਸ਼ੇਤਰ, ਦਿੱਲੀ, ਮਥਰਾ, ਆਗਰਾ, ਪ੍ਰਯਾਗ (ਇਲਾਹਾਬਾਦ), ਬਨਾਰਸ, ਸਸਰਾਮ, ਗਯਾ ਤੇ ਪਟਨਾ ਤੱਕ ਗਏ। ਸੰਨ 1662 ਈਸਵੀ ਦੇ ਅਖੀਰਲੇ ਮਹੀਨਿਆਂ ਵਿਚ ਆਪ ਜੀ ਪੰਜਾਬ ਆ ਗਏ, ਕਿਉਂਕਿ ਪਟਨਾ ਵਿਖੇ ਖਬਰ ਮਿਲੀ ਸੀ ਕਿ ਸ੍ਰੀ ਗੁਰੂ ਹਰਿ ਰਾਇ ਜੀ ਜੋਤੀ-ਜੋਤ ਸਮਾ ਗਏ ਸਨ। ਸੰਨ 1663 ਈਸਵੀ ਨੂੰ ਆਪ ਫਿਰ ਬਨਾਰਸ ਅਤੇ ਪ੍ਰਯਾਗ ਗਏ। ਵਾਪਸ ਮੁੜਦਿਆਂ ਆਪ ਜੀ ਨੂੰ ਪਤਾ ਲੱਗਾ ਕਿ ਮੁਗਲ ਬਾਦਸ਼ਾਹ ਔਰੰਗਜ਼ੇਬ ਦੇ ਸੱਦਣ ਤੇ ਸ੍ਰੀ ਗੁਰੂ ਹਰਿਕਿਸ਼ਨ ਜੀ ਦਿੱਲੀ ਪੁੱਜੇ ਨੇ, ਸੋ ਆਪ ਜੀ ਉਨ੍ਹਾਂ ਨੂੰ ਦਿੱਲੀ ਵਿੱਚ ਸਥਿਤ ਰਾਜਾ ਮਿਰਜਾ ਜੈ ਸਿੰਘ ਦੀ ਹਵੇਲੀ ਵਿੱਚ 21 ਮਾਰਚ ਸੰਨ 1664 ਈਸਵੀ ਨੂੰ ਮਿਲੇ ਅਤੇ ਕੁਝ ਵਿਚਾਰ ਵਟਾਂਦਰਾ ਕਰਕੇ ਵਾਪਸ ਬਕਾਲੇ ਆ ਗਏ।

ਸ੍ਰੀ ਗੁਰੂ ਹਰਿਕਿਸ਼ਨ ਜੀ ਦਿੱਲੀ ਵਿਖੇ 30 ਮਾਰਚ ਸੰਨ 1664 ਈਸਵੀ ਵਿੱਚ ਜੋਤੀ ਜੋਤ ਸਮਾ ਗਏ ਸਨ। ਪਰ ਇਸ ਤੋਂ ਪਹਿਲਾਂ ਸਿੱਖ ਸੰਗਤਾਂ ਦੇ ਪੁੱਛਣ ਤੇ ਉਨ੍ਹਾਂ ਨੇ ਸਿੱਖ ਧਰਮ ਦੀ ਗੁਰੂ ਗੱਦੀ ਦੇ ਨੌਵੇਂ ਵਾਰਸ ਬਾਰੇ ਇੰਜ ਇਸ਼ਾਰਾ ਕੀਤਾ: *"ਬਾਬਾ ਬਸਹਿ ਗ੍ਰਾਮ ਬਕਾਲੇ। ਬਨਿ ਗੁਰ ਸੰਗਤਿ ਸਕਲ ਸਮਾਲੇ"।* ਅੱਠਵੇਂ ਪਾਤਸ਼ਾਹ ਦੇ ਇਸ ਇਸ਼ਾਰੇ ਨੂੰ ਪ੍ਰੋਫੈਸਰ ਸਾਹਿਬ ਸਿੰਘ ਡੀ.ਲਿਟ. ਨੇ ਇੰਜ ਸਪੱਸ਼ਟ ਕੀਤਾ ਹੈ ਕਿ, "ਲਫਜ਼ ਬਾਬਾ ਸਿੱਖ ਬੋਲੀ ਵਿੱਚ ਗੁਰੂ ਵਾਸਤੇ ਆਮ ਵਰਤਿਆ ਜਾਣ ਲੱਗ ਪਿਆ ਸੀ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਵਾਸਤੇ ਬਾਬਾ ਲਫਜ਼ ਕਈ ਵਾਰ ਵਰਤਿਆ ਹੈ। ਅਸੀਂ ਪੰਜਾਬੀ ਲੋਕ ਇਹ ਲਫਜ਼ ਦਾਦਾ ਜੀ ਵਾਸਤੇ ਵਰਤਦੇ ਹਾਂ। ਸ੍ਰੀ ਗੁਰੂ ਤੇਗ ਬਹਾਦਰ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਦਾਦਾ ਜੀ ਹੀ ਲਗਦੇ ਸਨ, ਸੋ ਉਨ੍ਹਾਂ ਨੇ ਜੋਤੀ-ਜੋਤ ਸਮਾਉਣ ਤੋਂ ਪਹਿਲਾ ਗੁਰਿਆਈ ਦੀ ਜ਼ਿੰਮੇਵਾਰੀ ਆਪਣੇ ਦਾਦਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਹੀ ਸੌਂਪੀ ਸੀ (ਜੀਵਨ ਬਿਰਤਾਂਤ ਸ੍ਰੀ

ਗੁਰੂ ਤੇਗ ਬਹਾਦਰ ਜੀ)।

ਅੱਠਵੇਂ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਤੋਂ ਸਾਢੇ ਕੁ ਚਾਰ ਮਹੀਨੇ ਬਾਅਦ ਗੁਰੂ ਗੱਦੀ ਦੀ ਰਸਮ ਅਦਾ ਹੋਈ ਸੀ। ਸੋ ਇਸ ਅਰਸੇ ਦੌਰਾਨ ਸਿੱਖ ਮੱਤ ਦੇ ਵਿਰੋਧੀਆਂ ਦੀ ਚੁੱਕਣਾ ਵਿੱਚ ਆ ਕੇ ਅਤੇ ਸਰਕਾਰ ਕੋਲੋਂ ਜਗੀਰਾਂ ਲੈਣ ਦੇ ਲਾਲਚ ਵੱਸ ਹੋ ਕੇ ਬਾਬਾ ਧੀਰਮਲ ਸੋਢੀ ਵਰਗਿਆਂ ਨੇ ਬਾਬਾ ਲਫਜ਼ ਦਾ ਫਾਇਦਾ ਲੈਣ ਲਈ ਬਕਾਲੇ ਪੁੱਜ ਕੇ ਗੱਦੀਆਂ ਲਾ ਲਈਆਂ ਤੇ ਆਪਣੇ ਆਪ ਨੂੰ ਗੁਰੂ-ਗੱਦੀ ਦੇ ਵਾਰਸ ਦੱਸਣ ਲੱਗੇ। ਸਿੱਖ ਇਤਿਹਾਸ ਵਿੱਚ ਇਨ੍ਹਾਂ ਦੰਭੀ ਗੁਰੂਆਂ ਦੀ ਗਿਣਤੀ 22 ਲਿਖੀ ਹੈ।

ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਵੱਲੋਂ ਪ੍ਰਕਾਸ਼ਤ ਪੁਸਤਕ "ਜੀਵਨ ਗਾਥਾ ਤੇ ਉਪਦੇਸ਼ ਸ੍ਰੀ ਗੁਰੂ ਤੇਗ ਬਹਾਦਰ ਜੀ" ਵਿੱਚ ਲਿਖਿਆ ਹੈ ਕਿ, "11 ਅਗਸਤ ਸੰਨ 1664 ਈਸਵੀ ਨੂੰ ਦਿੱਲੀ ਤੋਂ ਪ੍ਰਮੁੱਖ ਸਿੱਖ ਭਾਈ ਦਰਘਾ ਮੱਲ, ਮਾਤਾ ਸੁਲੱਖਣੀ ਜੀ, ਚਉਪਤਿ ਰਾਇ (ਚੌਪਾ ਸਿੰਘ), ਜੇਠਾ, ਮਨੀ ਰਾਮ, ਨਾਨੂੰ, ਗੁਰਬਖਸ਼ ਆਦਿ ਬਕਾਲੇ ਪੁੱਜੇ ਚਿੱਠੀਆਂ ਭੇਜਕੇ ਸੱਦੇ ਭਾਈ ਦਵਾਰਕਾ ਅਤੇ ਬਾਬਾ ਗੁਰਦਿੱਤਾ ਜੀ (ਅੰਸ਼-ਬੰਸ ਬਾਬਾ ਬੁੱਢਾ ਜੀ) ਦੀ ਹਾਜ਼ਰੀ ਵਿੱਚ ਸ੍ਰੀ ਗ ਰ

ਤੇਗ ਬਹਾਦਰ ਜੀ ਨੂੰ ਗੁਰਿਆਈ ਦੀ ਜ਼ਿੰਮੇਵਾਰੀ ਸੌਂਪ ਦਿੱਤੀ ਗਈ। ਰਾਜਸੀ ਹਾਲਾਤ ਅਨੁਕੂਲ ਨਾ ਹੋਣ ਕਰਕੇ ਇਹ ਰਸਮ ਚੁਪ-ਚਾਪ ਹੋ ਗਈ ਸੀ। ਨੌਵੇਂ ਪਾਤਸ਼ਾਹ ਸ਼ਾਂਤ ਸੁਭਾਅ ਦੇ ਮਾਲਕ, ਤਿਆਗ ਦੀ ਮੂਰਤੀ ਸਨ, ਆਪ ਨੂੰ ਉੱਘੇ ਹੋਣ ਦੀ ਕੋਈ ਭੁੱਖ ਵੀ ਨਹੀਂ ਸੀ। ਇਸ ਲਈ ਆਪ ਚੁੱਪ ਹੀ ਰਹੇ। ਗੁਰਿਆਈ ਦੀ ਰਸਮ ਦਾ ਜ਼ੋਰ-ਸ਼ੋਰ ਨਾਲ ਪ੍ਰਚਾਰ ਨਾ ਹੋਣ ਕਰਕੇ ਨਕਲੀ ਗੁਰੂਆਂ ਦੇ ਗੁਰੂ ਡੰਮ ਨੂੰ ਠੱਲ ਨਾ ਪੈ ਸਕੀ।

ਆਮ ਲੋਕਾਂ ਵਾਸਤੇ ਇਹ ਉਲਝਣ ਭਰੀ ਸਮੱਸਿਆ ਸੀ ਕਿ ਇਨ੍ਹਾਂ ਵਿਚੋਂ ਅਸਲੀ ਗੁਰੂ ਕੌਣ ਹੈ? ਇਸ ਦਾ ਹੱਲ ਇਕ ਸੂਝਵਾਨ ਸਿੱਖ ਮੱਖਣ ਸ਼ਾਹ ਲੁਭਾਣੇ ਨੇ ਲੱਭਿਆ। ਉਹ ਗੁਰੂ ਘਰ ਦਾ ਮਸੰਦ ਸੀ। ਉਹ ਬਹੁਤ ਧਨਾਢ ਸੀ। ਉਹ 9 ਅਕਤੂਬਰ ਸੰਨ 1664 ਈਸਵੀ ਨੂੰ ਦੀਵਾਲੀ ਦੇ ਸਮਾਗਮ ਸਮੇਂ ਆਪਣੇ ਪਰਿਵਾਰ ਅਤੇ ਲਾਮ-ਲਸ਼ਕਰ ਨਾਲ ਬਕਾਲੇ ਆਇਆ ਸੀ। ਉਸ ਨੇ ਦਸਵੰਧ ਦੀ ਰਕਮ ਇਕ ਹਜ਼ਾਰ ਰੁਪੈ (ਪ੍ਰੋਫੈਸਰ ਸਾਹਿਬ ਸਿੰਘ ਡੀ.ਲਿਟ. ਨੇ ਪੰਜ ਸੌ ਰੁਪੈ ਲਿਖਿਆ) ਗੁਰੂ ਘਰ ਭੇਟ ਕਰਨੇ ਸਨ ਪਰ ਉਸ ਦੇ ਵਾਸਤੇ ਵੀ ਅਸਲੀ ਗੁਰੂ ਕੌਣ ਹੈ? ਦੀ ਸਮੱਸਿਆ ਸੀ। ਉਸਨੇ ਇਕ ਯੁਕਤੀ ਵਰਤੀ ਅਤੇ ਇਸ ਸੋਚ ਨਾਲ ਕਿ ਜਿਹੜਾ ਅਸਲੀ ਗੁਰੂ ਹੋਵੇਗਾ। ਪੂਰੀ ਰਕਮ ਬਾਰੇ ਪੁਛੇਗਾ, ਦੋ-ਦੋ ਮੋਹਰਾਂ ਹਰੇਕ ਆਪੂੰ ਬਣੇ ਗੁਰੂਆਂ ਅੱਗੇ ਰੱਖਕੇ ਮੱਥਾ ਟੇਕਿਆ। ਉਨ੍ਹਾਂ ਦੰਭੀ ਗੁਰੂਆਂ ਨੇ ਅਸ਼ੀਰਵਾਦ ਤਾਂ ਦਿੱਤੇ ਪਰ ਦਸਵੰਧ ਦੀ ਪੂਰੀ ਰਕਮ ਬਾਰੇ ਕਿਸੇ ਨੇ ਵੀ ਕੁਝ ਨਾ ਪੁੱਛਿਆ। ਇਸ ਤਰ੍ਹਾਂ ਭਾਈ ਮੱਖਣ ਸ਼ਾਹ ਲੁਭਾਣਾ ਦੇ ਪੱਲੇ ਨਿਰਾਸ਼ਾ ਹੀ ਪਈ। ਅਖੀਰ ਵਿੱਚ ਪੁੱਛਦਾ-ਪਛਾਂਦਾ ਉਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਨਿਵਾਸ ਅਸਥਾਨ ਵਿੱਚ ਪੁੱਜਾ ਅਤੇ ਦੋ ਮੋਹਰਾਂ ਅੱਗੇ ਰੱਖ ਕੇ ਮੱਥਾ ਟੇਕਿਆ ਤਾਂ ਗੁਰੂ ਜੀ ਨੇ ਹੁਣ ਚੁੱਪ ਰਹਿਣਾ ਠੀਕ ਨਾ ਜਾਣਕੇ ਸਹਿਜ ਸੁਭਾਅ ਫੁਰਮਾਇਆ, "ਜੋ ਗੁਰੂ ਦੀ ਪੂਰੀ ਭੇਟਾ ਹੈ, ਉਹ ਰੱਖਦੇ, ਉਸਨੂੰ ਆਪਣੇ ਪਾਸ ਨਾ ਰੱਖ।" ("ਇਤਿ ਜਿਨਿ ਕਰੀ" ਪੁਸਤਕ, ਕ੍ਰਿਤ ਪ੍ਰਿਸੀਪਲ ਸਤਿਬੀਰ ਸਿੰਘ) ਇਹ ਬਚਨ ਸੁਣਕੇ ਉਸ ਦੀ ਤਸੱਲੀ ਹੋ ਗਈ ਅਤੇ ਉਹ ਕਹਿਣ ਲੱਗਾ। ਆਓ ਲੋਕੋ ਸੱਚੇ ਗੁਰੂ ਦੇ ਦਰਸ਼ਨ ਕਰ ਲਉ। "ਗੁਰੂ ਜੀ ਦੇ ਮਨ੍ਹਾ ਕਰਨ ਦੇ ਬਾਵਜੂਦ ਉਹ ਸੰਗਤਾਂ ਨੂੰ ਇਕੱਤਰ ਕਰਕੇ ਲੈ ਆਇਆ। ਜਦੋਂ ਆਪ ਜੀ ਨੇ ਕਿਹਾ, "ਤੂੰ ਟੱਲਿਆ ਨਹੀਂ" ਤਾਂ ਉਸ ਨੇ ਜਵਾਬ ਦਿੱਤਾ, "ਮਹਾਰਾਜ, ਜੇ ਤੁਸੀਂ ਛੁੱਪੇ ਰਹਿੰਦੇ ਤਾਂ ਸਿੱਖ ਭਟਕ-ਭਟਕੇ ਅਸ਼ਰਧਕ ਹੋ ਜਾਣੇ ਸਨ। ਗੁਰੂ ਮਹਿਮਾ ਘੱਟ ਜਾਣੀ ਸੀ। ਹੁਣ ਕਿਰਪਾ ਕਰੋ ਇਹ ਜ਼ਿੰਮੇਵ੍ਰਾਰੀ ਸੰਭਾਲ ਕੇ ਲੋਕਾਂ ਨੂੰ ਜੀਵਨ-ਜਾਚ ਦਾ ਦਾਨ ਦਿਓ। ਉਧਰ ਗੁਰੂ ਜੀ ਬਾਹਰ ਆਏ ਤਾਂ ਮੱਖਣ ਸ਼ਾਹ ਨੇ ਕਹਿਣਾ ਸ਼ੁਰੂ ਕਰ ਦਿੱਤਾ, "ਆਵੋ ਗੁਰਸਿਖੋ ਮੈਂ ਸਤਿਗੁਰ ਲਾਧਾ। ਜਾ ਕੀ ਮਹਿਮਾ ਅਗਮ ਅਗਾਧਾ।" ਇਕੱਤਰ ਹੋਈ ਸੰਗਤ ਨੂੰ ਉਸ ਨੇ ਦੱਸਿਆ ਕਿ, "ਅੱਠਵੇਂ ਪਾਤਸ਼ਾਹ ਨੇ 'ਬਾਬਾ' ਗੁਰੂ ਤੇਗ ਬਹਾਦਰ ਜੀ ਨੂੰ ਆਖਿਆ ਸੀ। ਹੁਣ ਉਹ ਹੀ ਗੁਰੂ ਨਾਨਕ ਦੇਵ ਜੀ ਦੀ ਗੁਰਗੱਦੀ ਦੇ ਨੌਂਵੇਂ ਵਾਰਸ ਹਨ। ਇਸ ਤਰ੍ਹਾਂ ਨਕਲੀ ਗੁਰੂਆਂ ਦੇ ਕੂੜ ਦਾ ਭਾਂਡਾ ਭੱਜ ਗਿਆ।

ਸਾਰੇ ਨਕਲੀ ਗੁਰੂ ਤਾਂ ਪੱਤਰੇ ਵਾਚ ਗਏ ਪਰ ਬਾਬਾ ਧੀਰਮਲ ਨੇ ਨਾ ਸਹਾਰਦੇ ਹੋਏ, ਸ਼ੀਹੇ ਮਸੰਦ ਨੂੰ ਲਾਲਚ ਦੇ ਕੇ ਉਸ ਦੇ ਰਾਹੀਂ ਆਪ ਜੀ ਤੇ ਗੋਲੀ ਚਲਾਈ ਜੋ ਮੱਥੇ ਨੂੰ

ਤੋਂ ਇਲਾਵਾ ਉਸਨੇ ਆਪ ਜੀ ਦੇ ਘਰ ਦਾ ਸਮਾਨ ਵੀ ਲੁੱਟ ਲਿਆ ਸੀ। ਲੁੱਟ ਦਾ ਸਮਾਨ ਕਰਤਾਰਪੁਰ ਵੱਲ ਲਿਜਾਂਦੇ ਹੋਏ ਨੂੰ ਭਾਈ ਮੱਖਣ ਸ਼ਾਹ ਨੇ ਧੀਰਮੱਲ ਨੂੰ ਫੜਕੇ ਲੁਟ ਦੇ ਸਮਾਨ ਅਤੇ ਆਦਿ ਬੀੜ ਲੈ ਕੇ ਗੁਰੂ ਜੀ ਪਾਸ ਪੇਸ਼ ਕੀਤਾ। ਪਰ ਨਿਮਰਤਾ ਅਤੇ ਦਇਆ ਦੇ ਮਾਲਕ ਗੁਰੂ ਜੀ ਨੇ ਉਸ ਨੂੰ ਮਾਫ ਕਰ ਦਿੱਤਾ, ਆਦਿ ਬੀੜ ਅਤੇ ਸਮਾਨ ਵੀ ਵਾਪਸ ਕਰ ਦਿੱਤਾ।

"ਗੁਰੂ ਲਾਧੋ ਵਾਲੇ" ਕਾਂਡ ਤੋਂ ਡੇਢ ਕੁ ਮਹੀਨਾ ਮਗਰੋਂ ਆਪ ਜੀ ਭਾਈ ਦਵਾਰਕਾ ਜੀ ਅਤੇ ਭਾਈ ਮੱਖਣ ਸ਼ਾਹ ਲੁਭਾਣੇ ਨੂੰ ਨਾਲ ਲੈ ਕੇ, ਮਾਝੇ ਦੇ ਪਿੰਡਾਂ ਵਿੱਚ ਗੁਰਮਤਿ ਦਾ ਪ੍ਰਚਾਰ ਕਰਨ ਲਈ ਤੁਰ ਪਏ। ਇਸ ਦੌਰਾਨ ਆਪ 22 ਨਵੰਬਰ 1664 ਈਸਵੀ ਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਲਈ ਸ੍ਰੀ ਅੰਮ੍ਰਿਤਸਰ ਆਏ ਸੀ। ਉਸ ਸਮੇਂ ਉਥੇ ਬਾਬਾ ਪ੍ਰਿਥੀ ਚੰਦ ਦਾ ਪੁੱਤਰ, ਮਨੋਹਰ ਦਾਸ ਮਿਹਰਵਾਨ ਦਾ ਪੁੱਤਰ ਹਰਿ ਜੀ ਪ੍ਰਬੰਧ ਚਲਾ ਰਿਹਾ ਸੀ। ਸੰਗਤਾਂ ਦੇ ਚੜ੍ਹਤ/ਚੜਾਵਿਆਂ ਦੀ ਰਕਮ ਨਾਲ ਐਸ਼ਾ ਕਰਨ ਵਾਲੇ ਮਾੜੇ ਕਿਰਦਾਰ ਦੇ ਮਸੰਦ ਨਹੀਂ ਚਾਹੁੰਦੇ ਸਨ ਕਿ ਆਪ ਜੀ ਦੇ ਇਥੇ ਠਹਿਰਣ ਨਾਲ ਉਨ੍ਹਾਂ ਦੀ ਰੋਜ਼ੀ-ਰੋਟੀ ਉਤੇ ਕੋਈ ਮਾੜਾ ਅਸਰ ਪਵੇ, ਇਸ ਲਈ ਉਹ ਹਰਿਮੰਦਰ ਸਾਹਿਬ ਦੇ ਦਰਵਾਜੇ ਬੰਦ ਕਰਕੇ ਘਰਾਂ ਨੂੰ ਚਲੇ ਗਏ। ਆਪ ਜੀ ਅਕਾਲ ਤੱਖਤ ਦੇ ਉਤਰ ਵੱਲ ਬਣੇ ਥੜ੍ਹੇ ਉਤੇ ਬੈਠ ਕੇ ਉਨ੍ਹਾਂ ਦਾ ਇੰਤਜ਼ਾਰ ਕਰਨ ਲੱਗੇ। ਇਥੇ ਹੀ ਸੰਗਤਾਂ ਆਪ ਜੀ ਦਾ ਅਸ਼ੀਰਵਾਦ ਲੈਣ ਲਈ ਇਕੱਠੀਆਂ ਹੋ ਗਈਆਂ ਅਤੇ ਲੰਗਰ ਲਗਾ ਦਿੱਤੇ। ਮਸੰਦਾਂ ਦੇ ਵਾਪਸ ਨਾ ਆਉਣ ਕਰਕੇ, ਮਾਈ ਹਰੋ ਦੀ ਬੇਨਤੀ ਕਰਨ ਤੇ, ਆਪ ਉਸ ਦੇ ਪਿੰਡ ਵੱਲੇ ਵਿਖੇ ਆ ਗਏ। ਇਥੋਂ ਦੇ ਵਾਸੀਆਂ ਨੇ ਆਪ ਜੀ ਦਾ ਨਿੱਘਾ ਸਵਾਗਤ ਕੀਤਾ ਸੀ। ਆਪ ਜੀ ਨੇ ਪ੍ਰਸੰਨ ਹੋ ਕੇ ਆਖਿਆ ਸੀ: **"ਵੱਲਾ ਗੁਰੂ ਦਾ ਗੱਲਾ"**।

ਭਾਈ ਮੱਖਣ ਸ਼ਾਹ ਲੁਭਾਣਾ ਗੁਰੂ ਜੀ ਦੀ ਭੇਟਾ ਸ੍ਰੀ ਹਰਿਮੰਦਰ ਸਾਹਿਬ ਭੇਟ ਕਰਨ ਲਈ ਰੁੱਕ ਗਿਆ ਸੀ। ਉਸ ਨੇ ਮੌਕਾ ਤਾੜਕੇ ਮੁੜ ਆਏ ਮਸੰਦਾਂ ਨੂੰ ਇੰਜ ਝਾੜ ਪਾਈ:

**ਸ੍ਰੀ ਗੁਰੂ ਕਾਰਣ ਕਰਨ ਕ੍ਰਿਪਾਲ। ਚਲਿ ਕਰਿ ਆਇ ਕਰਨ ਨਿਹਾਲ।**

**ਤੁਮ ਬੇਮੁਖ ਹੁਇ ਦੂਰੇ ਘਰਨ ਮੇ। ਨਹਿ ਦਰਸ਼ਨ ਕੀਨਸਿ ਤਿਸੁ ਛਿਨ ਮੇ।**

**ਅਬ ਭੀ ਜਾਹੁ ਜਾਚਨਾ ਕਰੋ। ਰਿਦੇ ਦੁਸਟਤਾ ਸਗਰੀ ਹਰੋ।"**

ਇਹ ਸੋਚਕੇ ਕਿ ਕਿਤੇ ਉਨ੍ਹਾਂ ਦਾ ਹਾਲ ਵੀ ਧੀਰਮੱਲ ਵਾਲਾ ਨਾ ਹੋਵੇ, ਮਸੰਦ ਭੁੱਲ ਬਖਸਾਉਣ ਲਈ ਪਿੰਡ ਵੱਲੇ ਗਏ, ਪਰ ਮਨਾਂ ਵਿੱਚ ਕੋਈ ਸ਼ਰਧਾ ਨਹੀਂ ਸੀ। ਦਿਲਾਂ ਦੀ ਜਾਨਣ ਵਾਲੇ ਗੁਰੂ ਸਾਹਿਬ ਨੇ ਕਿਹਾ: "ਨਹਿ ਮਸੰਦ ਤੁਮ ਅੰਮ੍ਰਿਤਸਰੀਏ। ਤ੍ਰਿਸਨਾਗਨ ਤੇ ਅੰਤਰ ਸੜੀਏ।" ਇਸ ਦਾ ਭਾਵ ਸੀ "ਤੁਸੀਂ ਸ੍ਰੀ ਹਰਿਮੰਦਰ ਦੇ ਮਸੰਦ (ਸੇਵਾਦਾਰ) ਨਹੀਂ ਤੁਸੀਂ ਤਾਂ ਤ੍ਰਿਸ਼ਨਾ ਦੀ ਅੱਗ ਨਾਲ ਸੜੇ ਹੋਏ ਹੋ। ਖਰੀਆਂ-ਖਰੀਆਂ ਸੁਣਕੇ ਸ਼ਰਮਿੰਦੇ ਹੋਏ ਮਸੰਦ ਵਾਪਸ ਮੁੜ ਗਏ। ਆਪ ਜੀ ਵੱਲੇ ਪਿੰਡ ਤੋਂ ਵਾਪਸ ਬਕਾਲੇ ਚਲੇ ਗਏ।

ਬਕਾਲੇ ਤੋਂ ਆਪ ਤਰਨ ਤਾਰਨ ਆਏ, ਇਥੇ ਕੋਹੜੀਆਂ ਦੀ ਸੇਵਾ ਕੀਤੀ ਅਤੇ ਬੀਬੀ ਭਾਨੀ ਜੀ ਦੇ ਖੂਹ ਉੱਤੇ ਵੀ ਗਏ। ਸਹਿੰਸਰੇ, ਘੁੱਕੇ ਵਾਲੀ, ਅਜਨਾਲਾ ਅਤੇ ਖਡੂਰ ਸਾਹਿਬ ਤੋਂ ਹੁੰਦੇ ਆਪ ਸੰਨ 1664 ਈਸਵੀ ਨੂੰ ਦਸੰਬਰ ਦੇ ਮਹੀਨੇ ਪੋਹ ਦੀ ਮੱਸਿਆ ਦੇ ਜੋੜ ਮੇਲੇ ਸਮੇਂ ਗੋਇੰਦਵਾਲ ਸਾਹਿਬ ਪੁੱਜੇ। ਇਥੋ ਆਪ ਜੀ ਨੇ ਰਘੂਪਤ ਰਾਇ ਅਤੇ ਉਸ ਦੇ ਪੁੱਤਰ ਮੂਲ ਚੰਦ ਦੀ ਬੇਨਤੀ ਕਰਨ ਤੇ ਉਨ੍ਹਾਂ ਦੇ f ਪ ° . ਡ ਖੇਮਕਰਨ ਪੁੱਜ ਕੇ, ਪੰਦਰਾਂ ਦਿਨ ਗੁਰਮਤਿ ਦਾ ਪ੍ਰਚਾਰ ਕੀਤਾ। ਰਘੂਪਤ ਰਾਇ ਨੇ ਇਲਾਕੇ ਦੀ ਸਭ ਤੋਂ ਸੁੰਦਰ ਘੋੜੀ ਆਪ ਜੀ ਨੂੰ ਭੇਟ ਕੀਤੀ। ਇਥੋਂ ਆਪ ਪੱਟੀ ਅਤੇ ਸਰਹਾਲੀ ਕਲਾਂ ਤੋਂ ਹੁੰਦੇ ਹੋਏ ਚੋਹਲੇ ਹੀਰੇ ਬਾਢੀ ਦੇ ਘਰ ਆਏ ਕਿਉਂਕਿ ਉਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਕ ਚੋਲਾ ਸੀ ਜੋ ਉਨ੍ਹਾਂ ਨੇ ਮੱਕੇ ਦੀ ਯਾਤਰਾ ਵੇਲੇ ਪਹਿਨਿਆ ਸੀ। ਸੁਲਤਾਨਪੁਰ ਤੋਂ ਹੁੰਦੇ ਹੋਏ ਆਪ ਜੀ ਨੇ ਮਾਲਵੇ ਦੇ ਇਲਾਕੇ ਲੱਖੀ ਜੰਗਲ ਵਿੱਚ ਪੁੱਜ ਕੇ ਲੋਕਾਂ ਨੂੰ ਸਿੱਖੀ ਸਿਧਾਂਤਾਂ ਤੋਂ ਜਾਣੂ ਕਰਵਾਕੇ ਸਿੱਖੀ ਨਾਲ ਜੋੜਿਆ। ਫਿਰ ਆਪ ਜੀਰਾ, ਮੋਗਾ, ਡਰੋਲੀ, ਮੌੜ ਅਤੇ ਮਾਈਸਰ ਖਾਨਾਂ ਤੋਂ ਤਲਵੰਡੀ ਸਾਬੋ ਕੀ ਵਿਖੇ ਪੁੱਜੇ। ਇਥੇ ਆਪ ਜੀ ਪੰਦਰਾਂ ਦਿਨ ਠਹਿਰੇ ਅਤੇ ਇਕ ਸਰੋਵਰ ਖੁਦਵਾਇਆ। ਇਥੋਂ ਆਪ ਜੀ ਇਕ ਧਨਾਢ ਸਿੱਖ ਦਗੋ ਜੱਟ ਦੀ ਬੇਨਤੀ ਪ੍ਰਵਾਨ ਕਰਕੇ ਉਸ ਦੇ ਨਗਰ ਧਮਤਾਣ ਪੁੱਜੇ। ਇਥੇ ਆਪ ਜੀ ਨੇ ਸਿੱਖੀ ਦੇ ਪ੍ਰਚਾਰ ਲਈ ਵੱਡਾ ਕੇਂਦਰ ਕਾਇਮ ਕੀਤਾ ਅਤੇ ਵੈਸਾਖੀ ਦਾ ਗੁਰਮਤਿ ਸਮਾਗਮ ਵੀ ਧਮਤਾਣ ਵਿਖੇ ਹੀ

ਕੀਤਾ। ਇਥੇ ਹੀ ਨੰਦ ਲਾਲ ਸੋਹਣੇ ਦਾ ਪੁੱਤਰ ਰਾਮ ਦੇ ਵ ਆਪ ਜੀ ਦਾ ਸਿੱਖ ਬਣਿਆ। ਉਸ ਤੇ ਸਿੱਖੀ ਦੀ ਐਸੀ ਰੰਗਣ ਚੜ੍ਹੀ ਕਿ ਉਹ ਸੰਗਤਾਂ ਦੇ ਇਸ਼ਨਾਨ ਲਈ ਲੰਗਰ ਅਤੇ ਛੜਕਾਉ ਲਈ ਮਸਕਾਂ ਭਰਕੇ ਪਾਣੀ ਲਿਆਉਂਦਾ ਸੀ। ਉਹ ਛਿੜਕਾਉ ਕਰਦਾ ਕਿ ਮੀਂਹ ਹੀ ਪੁਆ ਦੇਂਦਾ। ਆਪ ਜੀ ਨੇ ਖੁਸ਼ ਹੋ ਕੇ ਉਸ ਦਾ ਨਾਮ ਹੀ ਭਾਈ ਮੀਂਹਾ ਰੱਖ ਦਿੱਤਾ ਅਤੇ ਉਸ ਨੂੰ ਪੂਰਬ ਦੇ ਦੇਸ ਦਾ ਪ੍ਰਚਾਰਕ ਨਿਯੁਕਤ ਕੀਤਾ। ਆਪ ਜੀ ਨੇ ਧਮਤਾਣ ਦੇ ਨੇੜਲੇ ਪਿੰਡਾਂ ਅਤੇ ਕਸਬਿਆਂ ਵਿੱਚ ਦੌਰੇ ਕਰਕੇ, ਇਥੋਂ ਦੇ ਲੋਕਾਂ ਨੂੰ ਚੋਰੀ, ਗੁੱਗੇ ਦੀ ਪੂਜਾ ਅਤੇ ਤੰਬਾਕੂ ਆਦਿ ਨਸ਼ਿਆਂ ਤੋਂ ਵਰਜਕੇ ਸੰਗਤਾਂ ਦੀ ਸੇਵਾ ਅਤੇ ਪ੍ਰਭੂ ਦੀ ਭਗਤੀ ਕਰਨ ਦਾ ਉਪਦੇਸ਼ ਦਿਤਾ।

ਧਮਤਾਣ ਤੋਂ ਆਪ 6 ਮਈ 1665 ਈਸਵੀ ਨੂੰ ਕੀਰਤਪੁਰ ਆ ਗਏ। ਇਥੋਂ 13 ਮਈ ਨੂੰ ਚੰਪਾ ਰਾਣੀ ਨਾਲ ਦੁੱਖ ਵੰਡਾਉਣ ਲਈ ਬਿਲਾਸਪੁਰ ਗਏ ਕਿਉਂਕਿ ਉਥੋਂ ਦਾ ਰਾਜਾ ਦੀਪ ਚੰਦ ਚੜ੍ਹਾਈ ਕਰ ਗਿਆ ਸੀ। ਚੰਪਾ ਰਾਣੀ ਦੀ ਬੇਨਤੀ ਕਰਨ ਤੇ ਆਪ ਜੀ ਨੇ ਮਾਖੋਵਾਲ ਦੀ ਜ਼ਮੀਨ ਮੁੱਖ ਖਰੀਦ ਕੇ 19 ਜੂਨ 1665 ਈਸਵੀ ਨੂੰ ਆਪਣੇ ਮਾਤਾ ਦੇ ਨਾਮ ਤੇ ਚੱਕ ਨਾਨਕੀ ਨਗਰ ਦੀ ਮੋੜ੍ਹੀ ਬਾਬਾ ਗੁਰਦਿਤਾ ਜੀ (ਅੰਸ਼-ਬੰਸ਼ ਬਾਬਾ ਬੁੱਢਾ ਜੀ) ਤੋਂ ਗਡਵਾਈ। ਪਰ ਪ੍ਰੋਫੈਸਰ ਸਾਹਿਬ ਸਿੰਘ ਡੀ.ਲੀਟ. ਅਨੁਸਾਰ ਸੰਨ 1665 ਈਸਵੀ ਦੇ ਅਕਤੂਬਰ ਮਹੀਨੇ ਵਿੱਚ ਇਸ ਨਗਰ ਦੀ ਮੋੜ੍ਹੀ ਗਡਵਾਈ ਸੀ। ਛੇਤੀ ਹੀ ਇਥੇ ਚਹਿਲ ਪਹਿਲ ਹੋ ਗਈ ਕਿਉਂਕਿ ਮਾਝੇ, ਦੁਆਬੇ ਅਤੇ ਮਾਲਵੇ ਦੇ ਪਰਿਵਾਰ ਇਥੇ ਆਣ ਕੇ ਵੱਸ ਗਏ ਸਨ। ਇਥੇ ਲੰਗਰ ਵਰਤਣ ਲਗੇ ਅਤੇ ਰੱਬੀ ਬਾਣੀ ਦਾ ਕੀਰਤਨ ਹੋਣ ਲੱਗਾ। ਬਾਅਦ ਵਿੱਚ ਇਸ ਨਗਰ ਦਾ ਨਾਮ ਸ੍ਰੀ ਅਨੰਦਪੁਰ ਸਾਹਿਬ ਰੱਖ ਦਿੱਤਾ ਸੀ।

ਜਦੋਂ ਆਪ ਸੰਨ 1664 ਈਸਵੀ ਵਿੱਚ ਗੁਰੂ ਬਣੇ, ਉਸ ਵਕਤ ਤੱਕ ਔਰੰਗਜ਼ੇਬ ਨੇ ਧਾਰਮਿਕ ਵਿਤਕਰਾ ਸ਼ੁਰੂ ਕਰ ਦਿੱਤਾ ਸੀ। ਪੂਰਬ ਦੇ ਦੇਸ਼ਾਂ ਵਿੱਚ ਹਿੰਦੂਆਂ ਉੱਤੇ ਸਖਤੀ ਸ਼ੁਰੂ ਹੋ ਚੁੱਕੀ ਸੀ ਜੋ ਕਿ ਪੂਰਬੀ ਬੰਗਾਲ, ਉੜੀਸਾ ਆਦਿ ਪ੍ਰਾਤਾਂ ਵਿੱਚ ਖਾਸ ਜ਼ੋਰਾ ਤੇ ਪਹੁੰਚ ਗਈ ਸੀ। ਇਹ ਖਬਰਾਂ ਪੰਜਾਬ ਵਿੱਚ ਪਹੁੰਚ ਰਹੀਆਂ ਸਨ। ਸਹਿਮੀ ਹੋਈ ਹਿੰਦੂ ਕੌਮ ਨੂੰ ਸਹਾਰੇ ਦੀ ਲੋੜ ਸੀ। ਹਿੰਦ ਦੀ ਚਾਦਰ ਗੁਰੂ ਤੇਗ ਬਹਾਦਰ ਨੇ ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲਦਿਆ ਹੀ ਪਹਿਲਾ ਪੂਰਬ ਦੇਸ਼ ਦਾ ਰੁੱਖ ਕੀਤਾ (ਜੀਵਨ ਬਿਰਤਾਂਤ ਸ੍ਰੀ ਗੁਰੂ ਤੇਗ ਬਹਾਦਰ ਜੀ)

ਇਹ ਵੀ ਲਿਖਿਆ ਮਿਲਦਾ ਹੈ ਕਿ ਪਟਨੇ ਦੇ ਮੁੱਖੀ ਸਿੱਖ ਭਾਈ ਦਰਬਾਰੀ, ਚੈਨ ਸੁੱਖ ਅਤੇ ਢਾਕੇ ਦੇ ਸਿੱਖ ਆਗੂ ਭਾਈ ਬਲਾਕੀ ਦਾਸ ਤੇ ਹੁਲਾਸ ਚੰਦ ਨੇ ਚੱਕ ਨਾਨਕੀ ਨਗਰ ਆ ਕੇ ਆਪ ਜੀ ਨੂੰ ਆਪਣੇ ਇਲਾਕਿਆਂ ਵਿੱਚ ਚਰਨ ਪਾਉਣ ਦੀ ਬੇਨਤੀ ਕੀਤੀ ਸੀ। ਸੋ ਉਨ੍ਹਾਂ ਦੀ ਬੇਨਤੀ ਨੂੰ ਪ੍ਰਵਾਨ ਕਰਕੇ ਆਪ ਜੀ ਆਪਣੀ ਪਤਨੀ ਗੁਜ਼ਰੀ ਜੀ, ਭਾਈ ਮਤੀ ਦਾਸ, ਸਤੀ ਦਾਸ ਦਿਆਲ ਦਾਸ, ਗਵਾਲ ਦਾਸ, ਸੰਗਤ ਅਤੇ ਜੇਠਾ ਜੀ ਆਦਿ ਸਿੱਖਾਂ ਨੂੰ ਨਾਲ ਲੈ ਕੇ ਸਿੱਖੀ ਦੇ ਪ੍ਰਚਾਰ ਲਈ ਪੂਰਬ ਦੇ ਦੇਸ਼ਾਂ ਵੱਲ ਤੁਰ ਪਏ। ਇਹ ਪ੍ਰਚਾਰਕ ਯਾਤਰਾ ਸੰਨ 1665 ਈਸਵੀ ਨੂੰ ਅਕਤੂਬਰ ਮਹੀਨੇ ਸ਼ੁਰੂ ਹੋਈ (ਜੀਵਨ ਗਾਥਾ ਤੇ ਉਪਦੇਸ਼ ਗੁਰੂ ਤੇਗ ਬਹਾਦਰ ਜੀ)

ਆਪ ਜੀ ਰੋਪੜ, ਬ੍ਰਾਹਮਣ ਮਾਜਰਾ, ਬੂਰ ਮਾਜਰਾ, ਦੁਗਰੀ, ਕੁਰਾਲੀ, ਘੜੂੰਆਂ, ਨੰਦਪੁਰ, ਮਕਾਰਪੁਰ, ਭਗਰਾਣਾ, ਆਕੜ, ਟਹਿਲਪੁਰਾ ਅਤੇ ਰਾਜਪੁਰਾ ਆਦਿ ਨਗਰਾਂ ਵਿੱਚ ਪ੍ਰਚਾਰ ਕਰਦੇ ਸੈਫਾਬਾਦ ਪੁੱਜੇ। ਇਹ ਨਗਰ ਗੁਰੂ ਘਰ ਦੇ ਅਨਿੰਨ ਸ਼ਰਧਾਲੂ ਸੈਫ ਖਾਨ ਨੇ ਆਪਣੇ ਆਪ ਉਤੇ ਵਸਾਇਆ ਸੀ। ਉਸ ਨੇ ਆਪ ਜੀ ਨੂੰ ਇਕ ਘੋੜੀ ਭੇਂਟ ਕੀਤੀ ਜਿਸ ਦਾ ਨਾਮ ਸਿੱਖਾਂ ਨੇ ਸ੍ਰੀਧਰ ਰੱਖਿਆ ਸੀ। ਆਪ ਜੀ ਨੇ ਇਸ ਘੋੜੀ ਉਪਰ ਬਨਾਰਸ ਤੱਕ ਸਵਾਰੀ ਕੀਤੀ ਸੀ।

ਸੰਨ 1665 ਦੀ ਦੀਵਾਲੀ ਦੇ ਮੌਕੇ ਧਮਤਾਣ ਆਣਕੇ ਆਪ ਜੀ ਨੇ ਗੁਰਮਤਿ ਸਮਾਗਮ ਕੀਤਾ, ਜਿਸ ਵਿੱਚ ਪੁੱਜੇ ਸਿੱਖਾਂ ਨੂੰ ਕਰਮ ਕਾਂਡ ਤਿਆਗ ਕੇ ਅਣਖ ਵਾਲੀ ਜਿੰਦਗੀ ਜਿਊਣ ਦੀ ਪ੍ਰੇਰਨਾ ਦਿੱਤੀ। ਔਰੰਗਜ਼ੇਬ ਨੂੰ ਸਿੱਖ ਧਰਮ ਅਤੇ ਗੁਰੂ ਜੀ ਦਾ ਪ੍ਰਚਾਰ ਪਸੰਦ ਨਹੀਂ ਸੀ। ਇਸ ਲਈ ਉਸ ਦੇ ਹੁਕਮ ਨਾਲ ਆਲਮ ਖਾਂ ਰੁਹੇਲੇ ਨੇ 8 ਨਵੰਬਰ 1665 ਈਸਵੀ ਨੂੰ ਆਪ ਜੀ ਨੂੰ ਸਿੱਖਾਂ ਸਮੇਤ ਗ੍ਰਿਫਤਾਰ ਕਰਕੇ, ਦਿੱਲੀ ਵਿਖੇ ਔਰੰਗਜ਼ੇਬ ਦੇ ਦਰਬਾਰ ਵਿੱਚ ਪੇਸ਼ ਕਰ ਦਿੱਤਾ। ਉਸ ਨੇ ਗੁਰੂ ਜੀ ਨੂੰ ਤਸੀਹੇ ਦੇਣ ਅਤੇ ਮੌਤ ਦਾ ਡਰਾਵਾ ਦੇ ਕੇ ਇਸਲਾਮ ਧਰਮ ਧਾਰਣ ਲਈ ਪ੍ਰੇਰਿਆ ਪਰ ਆਪ ਜੀ ਨੇ ਸਾਫ ਇਨਕਾਰ ਕਰ ਦਿੱਤਾ ਤਾਂ ਔਰੰਗਜ਼ੇਬ ਨੇ ਗੁੱਸੇ ਵਿੱਚ ਆਣਕੇ ਆਪ ਜੀ ਨੂੰ ਫਾਂਬੀ ਦਾ ਹੁਕਮ ਸੁਣਾ ਦਿੱਤਾ। ਪਰ ਰਾਜਾ ਮਿਰਜ਼ਾ ਜੈ ਸਿੰਘ ਦੀ ਪਤਨੀ ਰਾਣੀ ਪੁਸ਼ਪਾ ਅਤੇ

ਉਸ ਦੇ ਪੁੱਤਰ ਰਾਜਾ ਰਾਮ ਸਿੰਘ ਦੇ ਯਤਨਾਂ ਨਾਲ ਬਾਦਸ਼ਾਹ ਨੇ ਆਪ ਜੀ ਨੂੰ ਰਿਹਾ ਕਰ ਦਿੱਤਾ (ਜੀਵਨ ਗਾਥਾ ਤੇ ਉਪਦੇਸ਼ ਸ੍ਰੀ ਗੁਰੂ ਤੇਗ ਬਹਾਦਰ ਜੀ)

ਦਿੱਲੀ ਤੋਂ ਮਥਰਾ ਤੇ ਬ੍ਰਿੰਦਾਬਨ ਵਿਖੇ "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥" ਦਾ ਉਪਦੇਸ਼ ਦੇਂਦੇ ਆਪ ਜੀ ਆਗਰੇ ਪੁੱਜੇ। ਇਥੇ ਮਾਈ ਜੱਸੋ ਤੋਂ ਜੋ ਉਸ ਨੇ ਹਥੀਂ ਖੱਦਰ ਦਾ ਥਾਨ ਤਿਆਰ ਕੀਤਾ ਸੀ ਪ੍ਰਾਪਤ ਕੀਤਾ। ਇਥੇ ਇਸ ਯਾਦ ਵਿੱਚ ਗੁਰਦੁਆਰਾ ਮਾਈ ਥਾਨ ਸ਼ੁਸ਼ੋਭਿਤ ਹੈ। ਇਥੇ ਹੀ ਆਪ ਜੀ ਨੇ ਸੰਨਿਆਸੀ ਬਨਣ ਜਾਣ ਵਾਲੇ ਵਿਅਕਤੀ ਨੂੰ ਗ੍ਰਿਹਸਤ ਨਾ ਤਿਆਗਣ ਦਾ ਉਪਦੇਸ਼ ਦਿੱਤਾ ਤੇ ਉਸਨੂੰ ਸਮਝਾਇਆ ਕਿ ਨਾਮ ਜੱਪਣਾ, ਵੰਡ ਛੱਕਣਾ ਹੀ ਪ੍ਰਮਾਤਮਾ ਨੂੰ ਖੁਸ਼ ਕਰਨ ਦਾ ਵਸੀਲਾ ਹੈ।

ਆਗਰੇ ਤੋਂ ਇਟਾਵਾ, ਕਾਨਪੁਰ, ਫਤਿਹਪੁਰ ਲੋਕਾਂ ਨੂੰ ਜਾਗ੍ਰਿਤ ਕਰਦੇ ਆਪ ਕੜਾ ਮਾਣਕਪੁਰ ਪੁੱਜੇ। ਇਥੇ ਜੋਗੀ ਮਾਲੂਕਦਾਸ ਨੂੰ ਵੈਸ਼ਨੋ ਹੋਣ ਦੇ ਭਰਮ ਤੋਂ ਮੁਕਤ ਕੀਤਾ। ਉਸ ਨੂੰ ਗੁਰਮਤਿ ਦੇ ਮਾਰਗ ਉਤੇ ਚਲਣ ਲਈ ਪ੍ਰੇਰਕੇ ਪਾਠ ਕਰਨ ਲਈ ਗੁਰਬਾਣੀ ਦਾ ਗੁਟਕਾ ਦਿੱਤਾ।

ਇਲਾਹਾਬਾਦ (ਪ੍ਰਯਾਗ) ਵਿਖੇ ਆਪ ਜੀ ਪੰਦਰਾਂ ਦਿਨ ਸਿੱਖ ਧਰਮ ਦਾ ਪ੍ਰਚਾਰ ਕਰਦੇ ਰਹੇ। ਇਥੋਂ ਦੇ ਲੋਕਾਂ ਨੂੰ ਦੱਸਿਆ ਕਿ ਸਾਧ ਸੰਗਤ ਦੀ ਸਭ ਤੋਂ ਸ਼੍ਰੇਸ਼ਟ ਤੀਰਥ ਅਸਥਾਨ ਹੈ। ਸਾਧ ਸੰਗਤ ਵਿੱਚ ਪ੍ਰਭੂ ਦੇ ਗੁਣ ਗਾਉਣ ਨਾਲ ਪ੍ਰਭੂ ਨਾਲ ਮਿਲਾਪ ਹੁੰਦਾ ਹੈ।

ਮਿਰਜ਼ਾਪੁਰ ਤੋਂ ਹੁੰਦੇ ਹੋਏ ਬਨਾਰਸ ਆਏ। ਇਥੋਂ ਦੇ ਵਿਦਵਾਨ ਪੰਡਤਾਂ ਨੂੰ ਆਪ ਜੀ ਨੇ ਉਪਦੇਸ਼ ਦਿੱਤਾ ਕਿ "ਤ੍ਰਿਸ਼ਨਾ ਬਝਾਉਣ ਨਾਲ ਹੀ ਬੁੱਧੀ ਕੰਮ ਕਰਦੀ ਹੈ। ਧਰਮ ਵਿੱਚ ਕਹਿਣੀ ਨਹੀਂ ਕਰਨੀ ਪ੍ਰਧਾਨ ਹੈ। ਵਾਦ-ਵਿਵਾਦ ਵਿੱਚ ਪੈਣ ਨਾਲ ਹੰਕਾਰ ਪੈਦਾ ਹੁੰਦਾ ਹੈ, ਈਰਖਾ ਅਤੇ ਸਾੜਾ ਵੱਧਦਾ ਹੈ। ਬਨਾਰਸ ਵਿੱਚ ਦਰਸ਼ਨ ਕਰਨ ਆਏ ਭਾਈ ਗੁਰਬਖਸ਼ ਜੀ ਨੂੰ ਬਦਾਮੀ ਰੰਗ ਦਾ ਚੋਲਾ, ਇਕ ਪੋਥੀ ਅਤੇ ਇਕ ਮ੍ਰਿਦੰਗ ਬਖਸ਼ ਕੇ ਕਿਹਾ, "ਤੁਹਾਡੇ ਘਰ ਕੀਰਤਨ ਦੀ ਦਾਤ ਰਹੇਗੀ"।

ਬਿਹਾਰ ਪ੍ਰਾਂਤ ਦੇ ਨਗਰ ਸਸਰਾਮ ਵਿਖੇ ਆਪ ਇਕ ਸ਼ਰਧਾਲੂ ਸਿੱਖ ਫੱਗੂ ਦੇ ਘਰ ਜਿਸਨੇ ਬਾਹਰਲਾ ਦਰਵਾਜ਼ਾ ਇਤਨਾ ਕੁ ਉੱਚਾ ਬਣਾਇਆ ਸੀ ਕਿ ਗੁਰੂ ਜੀ ਘੋੜੇ ਉੱਤੇ ਸਵਾਰ ਹੋ ਕੇ ਅੰਦਰ ਗਏ ਤੇ ਦੀਵਾਨ ਸਜਾਇਆ। ਜਿਸ ਨੂੰ ਲੋਕ ਚਾਚਾ ਫੱਗੂ ਕਹਿਦੇ ਸਨ ਉਸ ਦੀ ਸਤਿਕਾਰ ਵਾਲੀ ਭਾਵਨਾ, ਸੇਵਾ ਤੇ ਇਮਾਨਦਾਰੀ ਤੋਂ ਖੁਸ਼ ਹੋ ਕੇ ਆਪ ਜੀ ਨੇ ਉਸ ਨੂੰ ਸਿੱਖ ਪੰਥ ਦਾ ਥੰਮ ਕਹਿਕੇ ਵਡਿਆਇਆ ਸੀ।

ਬੋਧ ਗਯਾ ਪਹੁੰਚ ਕੇ ਫਲਗੂ ਨਦੀ ਦੇ ਕਿਨਾਰੇ ਬਣੇ ਉਦਾਸੀਆਂ ਦੇ ਡੇਰੇ ਵਿੱਚ ਪੁੱਜ ਕੇ ਆਪ ਜੀ ਨੇ ਉਨ੍ਹਾਂ ਨੂੰ ਉਪਦੇਸ਼ ਦਿੱਤਾ ਕਿ, "ਤੁਸੀਂ ਉਸ ਜਗ੍ਹਾ ਤੇ ਰਹਿੰਦੇ ਹੋ ਜਿਥੇ ਸਦਾ ਮੌਤ ਦਾ ਜ਼ਿਕਰ ਹੁੰਦਾ ਹੈ, ਇਸ ਲਈ ਮੌਤ ਨੂੰ ਚੇਤੇ ਰੱਖੋ। ਇਸ ਨਾਲ ਅਸਲੀਅਤ ਤੋਂ ਨਹੀਂ ਭੁੱਜੋਗੇ ਅਤੇ ਜੀਵਨ ਵਿਗੜਨ ਤੋਂ ਬੱਚ ਜਾਵੇਗਾ। ਸਦਾ ਇਕ ਪ੍ਰਮਾਤਮਾ ਨੂੰ ਯਾਦ ਰੱਖਣਾ ਹੀ ਮਨੁੱਖ ਜੀਵਨ ਦਾ ਮਨੋਰਥ ਹੈ।

ਕਰਮਨਾਸ਼ ਨਦੀ ਵਿੱਚ ਇਸ਼ਨਾਨ ਕਰਕੇ ਆਪ ਜੀ ਨੇ ਪੰਡਤਾਂ ਦਾ ਭਰਮ ਦੂਰ ਕਰਦਿਆ ਸਮਝਾਇਆ ਕਿ ਇਸ਼ਨਾਨ ਕਰਨ ਨਾਲ ਜਾਂ ਨਾ ਕਰਨ ਨਾਲ ਚੰਗੇ ਕਰਮ ਨਾਸ਼ ਨਹੀਂ ਹੁੰਦੇ , ਸਗੋਂ ਭੈੜੀ ਸੰਗਤ ਕਰਨ ਅਤੇ ਪ੍ਰਭੂ ਦੀ ਯਾਦ ਵਿਸਾਰਨ ਨਾਲ ਚੰਗੇ ਕਰਮ ਨਾਸ਼ ਹੁੰਦੇ ਹਨ।

ਮਈ ਸੰਨ 1666 ਈਸਵੀ ਵਿੱਚ ਆਪ ਜੀ ਦਾ ਪ੍ਰਚਾਰਕ ਜਥਾ ਪਟਨੇ ਪਹੁੰਚ ਗਿਆ। ਇਥੇ ਭਾਰੀ ਗਿਣਤੀ ਵਿੱਚ ਸੰਗਤਾਂ ਪੁੱਜਣ ਲੱਗੀਆਂ। ਸਤਿਸੰਗ ਸਮਾਗਮ ਵਿੱਚ, ਜਿਸ ਜਗ੍ਹਾ ਤੇ ਬਹੁ-ਗਿਣਤੀ ਵਿੱਚ ਸ਼ਰਧਾਲੂ ਮਿਲ ਬੈਠਦੇ ਸਨ। ਉਥੇ ਹੁਣ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ ਪਟਨਾ ਸਾਹਿਬ ਸ਼ਸ਼ੋਭਿਤ ਹੈ। ਇਥੇ ਸੰਗਤਾਂ ਦੇ ਪੁੱਛਣ ਤੇ ਕਿ ਆਪ ਜੀ ਦੇ ਦਰਸ਼ਨ ਕਿਵੇਂ ਕਰਦੇ ਰਹੀਏ ? ਤਾਂ ਆਪ ਜੀ ਨੇ ਫੁਰਮਾਇਆ, "ਜਿਥੇ ਸੰਗਤ ਹੋਵੇਗੀ ਉਥੇ ਮੇਰਾ ਵਾਸਾ ਹੋਵੇ ਗਾ। ਸੰਗਤ ਗੁਰੂ ਦੇ ਦੱਸੇ ਰਸਤੇ ਉਤੇ ਚੱਲਦੀ ਹੈ, ਇਸ ਲਈ ਸੰਗਤ ਵਿਚੋਂ ਹੀ ਗੁਰੂ ਦੇ ਦਰਸ਼ਨ ਹੁੰਦੇ ਹਨ। ਪਟਨੇ ਵਿਖੇ ਹੀ ਯੋਗੀਆਂ ਦੇ ਮਹੰਤ ਨੂੰ ਸਮਝਾਇਆ ਕਿ, "ਤੇਰ-ਮੇਰ, ਸਰੀਰ ਸਾਧਨ, ਅਤੇ ਸਰੀਰ ਸੰਵਾਰਨ ਵਾਲੇ ਨੂੰ ਪ੍ਰਭੂ ਦੇ ਦੀਦਾਰ ਨਹੀਂ ਹੋ ਸਕਦੇ। ਪ੍ਰਭੂ ਦੇ ਦੀਦਾਰ ਲਈ ਮੋਹ, ਮਮਤਾ, ਮਾਇਆ ਅਤੇ ਹੰਕਾਰ ਨੂੰ ਤਿਆਗਣਾ ਪੈਂਦਾ ਹੈ। ਪ੍ਰਭੂ ਦੇ ਨਾਮ ਵਿੱਚ ਸੁਰਤੀ ਜੋੜਨਾ ਹੀ ਅਸਲ ਯੋਗ ਹੈ।

ਸੰਨ 1666 ਈਸਵੀ ਵਿਚ ਦੁਸਹਿਰੇ ਦੇ ਅਵਸਰ ਉੱਤੇ ਪਟਨੇ ਆਕੇ ਢਾਕੇ ਦੇ ਮੁਖੀ ਸਿੱਖਾਂ ਦੀ ਬੇਨਤੀ ਕਰਨ ਤੇ ਪਰਿਵਾਰ ਦੇ ਦੇਖ-ਰੇਖ ਦੀ ਜ਼ਿੰਮੇਵਾਰੀ ਪਟਨੇ ਦੇ ਮੁੱਖੀ ਸਿੱਖਾਂ ਨੂੰ ਦੇ ਕੇ, ਆਪ ਜੀ ਨੇ ਸਿੱਖਾਂ ਨੂੰ ਲੈ ਕੇ ਢਾਕੇ ਵੱਲ ਕੂਚ ਕਰ ਦਿੱਤਾ। ਪਟਨੇ ਤੋਂ ਬੜਾ ਕਸਬੇ, ਮੁੰਗੇਰ, ਭਾਗਲਪੁਰ ਅਤੇ

ਕੰਤ ਨਗਰ ਵਿਖੇ ਜਗਤ ਜਲੰਦੇ ਨੂੰ ਠਾਰਦੇ ਬੰਗਾਲ ਦੇ ਨਗਰ ਮਾਲਦਾ ਪੁੱਜੇ। ਇਥੇ ਸੂਫੀਆਂ ਨੂੰ ਗੁਰਮਤਿ ਦਾ ਗਿਆਨ ਬਖਸ਼ਿਆ। ਪੰਡੂਏ ਗਾਂਵ ਵਿਖੇ ਕਿਸੇ ਦੀ ਕਬਰ ਤੇ ਲੱਗੇ ਮੇਲੇ ਵਿੱਚ ਪੁੱਜੇ ਸਿੱਖਾਂ ਨੂੰ ਵੇਖ ਕੇ, ਉਨਾਂ ਨੂੰ ਉਪਦੇਸ਼ ਦਿੱਤਾ ਕਿ ਕਬਰਾਂ ਪੂਜਣਾ ਸਿੱਖੀ ਸਿਧਾਂਤ ਦੇ ਵਿਰੁੱਧ ਹੈ, ਸਿੱਖਾਂ ਦੇ ਕੇਵਲ ਇੱਕ ਪ੍ਰਮਾਤਮਾ ਦਾ ਹੀ ਸਿਮਰਨ ਕਰਨਾ ਹੈ।

ਸੰਨ 1667 ਈਸਵੀ ਦੇ ਅੱਧ ਵਿੱਚ ਆਪ ਜੀ ਢਾਕੇ ਪੁੱਜੇ। ਇਥੇ ਸਿੱਖ ਪ੍ਰਚਾਰਕ ਭਾਈ ਬੁਲਾਕੀ ਦਾਸ ਜੀ ਦੇ ਮਾਂ ਨੇ ਆਪ ਜੀ ਨੂੰ ਸਿੰਘਾਸਣ ਤਿਆਰ ਕਰਕੇ ਉਸ ਉੱਤੇ ਬਿਠਾਇਆ ਅਤੇ ਆਪਣੇ ਹਥੀਂ ਤਿਆਰ ਕੀਤੇ ਵਸਤਰ ਪਹਿਨਾਕੇ ਰੀਝ ਪੂਰੀ ਕੀਤੀ ਸੀ। ਆਪ ਜੀ ਦੇ ਢਾਕੇ ਆਉਣ ਦੀ ਯਾਦ ਵਿੱਚ ਗੁਰਦੁਆਰਾ ਸੰਗਤ ਟੋਲਾ ਹੈ। ਢਾਕੇ ਵਿਖੇ ਹੀ ਆਪ ਜੀ ਨੂੰ ਸਾਹਿਬਜ਼ਾਦਾ ਗੋਬਿੰਦ ਰਾਇ (ਸ੍ਰੀ ਗੁਰੂ ਗੋਬਿੰਦ ਸਿੰਘ) ਜੀ ਦੇ ਜਨਮ ਦੀ ਖਬਰ ਮਿਲੀ ਸੀ।

ਸੰਨ 1669 ਈਸਵੀ ਨੂੰ ਆਪ ਜੀ ਅਸਾਮ ਪ੍ਰਾਂਤ ਵਿੱਚ ਦਾਖਲ ਹੋ ਗਏ ਅਤੇ ਬ੍ਰਹਮਪੁਤਰ ਦਰਿਆ ਪਾਸ ਕਰਕੇ ਧੂਬੜੀ ਨਗਰ ਪੁੱਜੇ। ਇਥੇ ਆਪ ਜੀ ਨੇ ਰਾਜਾ ਰਾਮ ਸਿੰਘ ਅਤੇ ਅਹੋਮੀ ਸਰਦਾਰ ਰਾਜਾ ਚਕਰਧਵਜ ਦੀ ਸੁਲਾਹ ਸਫਾਈ ਕਰਵਾਈ। ਆਪ ਜੀ ਦੇ ਸਮਝਾਉਣ ਤੇ ਦੋਹਾਂ ਧਿਰਾਂ ਨੇ ਹੀ ਆਪਣੋ ਆਪਣੀਆਂ ਪੁਰਾਣੀਆਂ ਹੱਦਾਂ ਤੇ ਟਿਕਣਾ ਮੰਨ ਲਿਆ ਸੀ। ਦੋਹਾਂ ਧਿਰਾਂ ਦੀਆਂ ਫੌਜਾਂ ਨੇ ਢਾਲਾਂ ਵਿੱਚ ਮਿੱਟੀ ਲਿਆਕੇ ਧੂਬੜੀ ਨਗਰ ਦੇ ਨੇੜੇ ਇਕ ਉੱਚਾ ਦਮਦਮਾ ਤਿਆਰ ਕਰ ਦਿੱਤਾ, ਜੋ ਹੁਣ ਤੱਕ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿੱਚ ਕਾਇਮ ਹੈ।

ਸੰਨ 1669 ਈਸਵੀ ਵਿੱਚ ਔਰੰਗਜ਼ੇਬ ਦੇ ਹੁਕਮ ਨਾਲ ਹਿੰਦੂਆਂ ਦੇ ਮਥਰਾ, ਅਯੁਧਿਆ ਅਤੇ ਕਾਸ਼ੀ ਆਦਿ ਸ਼ਹਿਰਾਂ ਦੇ ਸਦੀਆਂ ਪੁਰਾਣੇ ਮੰਦਰ ਢਾਹ ਦਿੱਤੇ ਅਤੇ ਕਈਆਂ ਮੰਦਰਾਂ ਨੂੰ ਮਸਜਿਦਾਂ ਵਿੱਚ ਬਦਲ ਦਿੱਤਾ। ਹਿੰਦੂਆਂ ਦੀਆਂ ਪਾਠਸ਼ਾਲਾਵਾਂ ਬੰਦ ਕਰਵਾ ਦਿੱਤੀਆਂ। ਜਜੀਆ ਕਰ ਵਧਾ ਦਿੱਤੇ, ਸਰਕਾਰੀ ਨੌਕਰੀਆਂ ਤੋਂ ਹਿੰਦੂਆਂ ਨੂੰ ਕੱਢ ਦਿੱਤਾ, ਉਨ੍ਹਾਂ ਦਾ ਜ਼ਬਰੀ ਧਰਮ ਬਦਲਾਇਆ ਜਾਣ ਲੱਗਾ। ਸਾਰੇ ਭਾਰਤ ਵਿੱਚ ਹਾਹਾਕਾਰ ਮੱਚ ਗਈ। ਇਸ ਭਿਆਨਕ ਸਮੇ ਹਿੰਦੂਆਂ ਦੀ ਬਾਂਹ ਫੜਣ ਵਾਲਾ ਕੋਈ ਨਹੀਂ ਸੀ। ਖਤਰੀ ਜੋ ਹਿੰਦੂਆਂ ਦੇ ਰਖਵਾਲੇ ਅਖਵਾਉਂਦੇ ਸਨ, ਉਹ ਤਾਂ ਪਹਿਲਾਂ ਹੀ ਮੁਗਲਾਂ ਦੀ ਗੁਲਾਮੀ ਪ੍ਰਵਾਨ ਕਰ ਚੁੱਕੇ ਸਨ। ਔਰੰਗਜ਼ੇਬ ਦੀ ਦਮਨਕਾਰੀ ਨੀਤੀ ਦਾ ਪੰਜਾਬ ਦੇ ਹਿੰਦੂਆਂ ਤੇ ਵੀ ਖਾਸਾ ਅਸਰ ਪਿਆ ਸੀ। ਸੋ ਇਸ ਮੁਸੀਬਤ ਦੀ ਘੜੀ ਵਿੱਚ ਦੁਖੀ ਹਿੰਦੂਆਂ ਦੀ ਬਾਂਹ ਫੜਣ ਲਈ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਅਸਾਮ ਪ੍ਰਾਂਤ ਤੋਂ ਪੰਜਾਬ ਪਰਤਣ ਦਾ ਫੈਸਲਾ ਕਰ ਲਿਆ।

ਆਪ ਅਸਾਮ ਤੋਂ ਪਟਨੇ ਆਏ ਤੇ ਪਹਿਲੀ ਵਾਰ ਆਪਣੇ ਸਾਹਿਬਜ਼ਾਦੇ ਗੋਬਿੰਦ ਰਾਏ ਨੂੰ ਵੇਖਿਆ। ਕੁਝ ਦਿਨ ਇਥੇ ਠਹਿਰਕੇ ਪੰਜਾਬ ਵਲ ਤੁਰ ਪਏ। ਆਪਣੇ ਪਰਿਵਾਰ ਨੂੰ ਲਖਨੌਰ ਪੁੱਜਣ ਲਈ ਕਿਹਾ ਸੀ ਕਿਉਂਕਿ ਉਥੇ ਉਨ੍ਹਾਂ ਨੇ ਆਪ ਜੀ ਪੁੱਜਣਾ ਸੀ। ਪਟਨੇ ਤੋਂ ਪੰਜਾਬ ਆਉਂਦਿਆਂ ਆਪ ਜੀ ਨੇ ਥਾਂ-ਥਾਂ ਤੇ ਲੋਕਾਂ ਨੂੰ ਨਿਰਭਉ ਰਹਿਣ ਦਾ ਉਪਦੇਸ਼ ਦਿੱਤਾ ਅਤੇ ਅਣਖ ਭਰਪੂਰ ਜੀਵਨ ਜੀਊਣ ਲਈ ਪ੍ਰੇਰਿਆ। ਆਪ ਜੀ ਨੇ ਔਰੰਗਜੇਬ ਦੀ ਦਮਨਕਾਰੀ ਨੀਤੀ ਦਾ ਡਟਵਾ ਵਿਰੋਧ ਵੀ ਕੀਤਾ। ਇਸ ਕਰਕੇ ਸੰਨ 1670 ਈਸਵੀ ਦੇ ਅਪਰੈਲ ਦੇ ਮਹੀਨੇ ਨੇ ਆਗਰੇ ਤੋਂ ਗ੍ਰਿਫਤਾਰ ਕਰਕੇ ਦਿੱਲੀ ਲਿਆਂਦਾ, ਇਥੇ ਆਪ ਡੇਢ ਕੁ ਮਹੀਨਾ ਨਜ਼ਰਬੰਦ ਰਹੇ। ਸੈਫ ਖਾਨ ਨੇ ਆਪਣਾ ਅਸਰ ਰਸੂਖ ਵਰਤਕੇ ਆਪ ਜੀ ਨੂੰ ਰਿਹਾਅ ਕਰਵਾ ਦਿੱਤਾ। ਰਾਜਾ ਰਾਮ ਸਿੰਘ ਨਾਲ ਕੀਤੇ ਵਾਅਦੇ ਮੁਤਾਬਕ ਆਪ ਜੀ ਦਿੱਲੀ ਵਿਖੇ, ਉਸ ਦੀ ਮਾਤਾ ਪੁਸ਼ਪਾਰਾਣੀ ਨੂੰ ਮਿਲੇ ਅਤੇ ਅਸਾਮ ਦੇ ਸਮਝੋਤੇ ਬਾਰੇ ਦੱਸਕੇ ਉਸਦੀ ਚਿੰਤਾ ਦੂਰ ਕੀਤੀ।

ਦਿੱਲੀ ਤੋਂ ਆਪ ਰੋਹਤਕ, ਕੁਰੂਕੇਸ਼ਤਰ ਤੇ ਪਿਹੋਵਾ ਨਗਰਾਂ ਵਿੱਚ ਨਾਮ ਦੇ ਦੁਸਾਂਦੇ ਵੰਡਦੇ ਅਤੇ ਸਹਿਮੇ ਹਿੰਦੂਆਂ ਦੇ ਹੌਸਲੇ ਬੁਲੰਦ ਕਰਕੇ ਹੋਏ ਲਖਨੌਰ ਪੁੱਜੇ। ਆਪ ਜੀ ਦੀ ਸੁਰੱਖਿਆ ਲਈ ਸੈਫ ਖਾਨ ਵੀ ਇਥੇ ਨਾਲ ਹੀ ਆਇਆ ਸੀ। ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਵੱਲੋਂ ਪ੍ਰਕਾਸ਼ਿਤ ਪੁਸਤਕ "ਜੀਵਨ ਗਾਥਾ ਤੇ ਉਪਦੇਸ਼ ਗੁਰੂ ਤੇਗ ਬਹਾਦਰ ਜੀ" ਪੜ੍ਹਕੇ ਲਗਦਾ ਹੈ ਕਿ ਆਪ ਜੀ ਨੇ ਆਪਣੇ ਪਰਿਵਾਰ ਨੂੰ ਲਖਨੌਰ ਤੋਂ ਬਕਾਲੇ ਜਾਣ ਬਾਰੇ ਆਖਿਆ ਹੋਵੇਗਾ। ਉਂਝ ਪ੍ਰੋਫੈਸਰ ਸਾਹਿਬ ਸਿੰਘ ਡੀ.ਲਿਟ. ਦੇ ਅਨੁਸਾਰ ਤਾਂ ਆਪ ਜੀ ਦਾ ਪਰਿਵਾਰ ਪਟਨੇ ਤੋਂ ਅਨੰਦਪੁਰ ਸਾਹਿਬ ਅਇਆ ਸੀ। ਖੈਰ ਆਪ ਜੀ ਲਖਨੌਰ ਤੋਂ ਆਪਣੀ ਭੈਣ ਵੀਰੋਂ ਜੀ ਦੇ ਪਿੰਡ ਮੱਲਾ (ਜਿਲ੍ਹਾ ਮੁਕਤਸਰ) ਪੁੱਜੇ। ਇਥੇ ਇਕ ਮਹੀਨਾ ਠਹਿਰੇ ਅਤੇ ਇਸ ਇਲਾਕੇ ਵਿੱਚ ਸਿੱਖੀ ਦਾ ਪ੍ਰਚਾਰ ਕੀਤਾ।

ਇਥੋਂ ਆਪ ਕਰਤਾਰਪੁਰ ਆਏ ਅਤੇ ਆਪਣੇ ਸਹੁਰੇ ਲਾਲ ਚੰਦ ਜੀ ਨੂੰ ਮਿਲੇ। ਇਥੋਂ ਆਪ ਬਕਾਲੇ ਆ ਗਏ ਤੇ ਪਰਿਵਾਰ ਸਮੇਤ ਡੇਢ ਕੁ ਸਾਲ ਇਥੇ ਰਹੇ। ਸੰਨ 1672 ਈਸਵੀ ਦੇ ਆਰੰਭ ਵਿੱ ਆਪ ਜੀ ਪਰਿਵਾਰ ਅਤੇ ਮੁੱਖੀ ਸਿੱਖਾਂ ਸਮੇਤ ਚੱਕ ਨਾਨਕੀ ਨਗਰ ਵਿਖੇ ਆ ਗਏ ਸਨ। ਆਪ ਜੀ ਦੇ ਇਥੇ ਆਉਣ ਨਾਲ ਦਿਨੋ ਦਿਨ ਰੌਣਕ ਵੱਧਣ ਲੱਗੀ। ਭਾਰੀ ਗਿਣਤੀ ਵਿੱਚ ਸੰਗਤਾਂ ਪੁੱਜ ਕੇ ਗੁਰਮਤਿ ਦੇ ਸਿਧਾਂਤਾਂ ਤੋਂ ਜਾਣੂ ਹੋਣ ਲੱਗਿਆ। ਸਿੱਖ ਦੇ ਪ੍ਰਚਾਰ ਪ੍ਰਸਾਰ ਲਈ ਸੰਨ 1673 ਈਸਵੀ ਦੀ ਵਿਸਾਖੀ ਨੂੰ ਬਹੁਤ ਵੱਡਾ ਗੁਰਮਤਿ ਸਮਾਗਮ ਚੱਕ ਨਾਨਕੀ ਵਿਖੇ ਕਰਵਾਇਆ। ਇਥੋਂ ਆਪਜੀ ਨੇ ਮਾਲਵੇ ਅਤੇ ਬਾਂਗਰ ਦੇਸ਼ ਦੇ ਇਲਾਕਿਆ ਵਿੱਚ ਪ੍ਰਚਾਰਕ ਯਾਤਰਾ ਕੀਤੀ। ਜਿਸ ਵਿੱਚ ਆਪ ਜੀ ਨੇ ਸੈਫਾਬਾਦ, ਪਟਿਆਲਾ, ਮੂਲੋਂਵਾਲ, ਸੇਖੇ, ਹੰਢਿਆਇ, ਢਿਲਵਾਂ, ਭਿਖੀ, ਮਾਈਸਰਖਾਨਾ, ਪੰਧੇਰੀਆਂ, ਅਲੀਸ਼ੇਰ, ਜੋਗਾ, ਭੁਪਾਲੀ, ਖੀਵਾ, ਸਮਾਉ, ਖਿਆਲਾ, ਮੌੜ, ਤਲਵੰਡੀ ਸਾਬੋ ਕੀ, ਬਠਿੰਡਾ, ਸੂਲੀਸਰ, ਬੜੇ ਪਿੰਡ, ਬਛੋਆਣਾ, ਗੋਬਿੰਦਪੁਰਾ, ਗਾਗਾ, ਮਕਰੋੜ ਅਤੇ ਧਮਤਾਣ ਵਿਖੇ ਜਿਥੇ ਸਿੱਖੀ ਦਾ ਪ੍ਰਚਾਰ ਕੀਤਾ ਉਥੇ ਲੋਕ ਭਲਾਈ ਲਈ ਮਿੱਠੇ ਪਾਣੀ ਦੇ ਡੂੰਘੇ ਖੂਹ ਲਗਾਵਏ ਅਤੇ ਰੋਗੀਆਂ ਦਾ ਦਵਾ-ਦਾਰੂ ਕੀਤਾ। ਢਿਲਵਾਂ ਵਿਖੇ ਲੋਕਾਂ ਨੂੰ ਸੂਰਜ ਗ੍ਰਹਿਣ ਦੇ ਭਰਮ ਵਿਚੋਂ ਬਾਹਰ ਕੱਢਿਆ ਤੇ ਸਮਝਾਇਆ ਕਿ ਲੋੜਵੰਦਾਂ ਦੀ ਸਹਾਇਤਾ ਹਮੇਸ਼ਾ ਕਰਨੀ ਚਾਹੀਦੀ ਹੈ।। ਪਰ ਸੂਰਜ ਗ੍ਰਹਿਣ ਸਮੇਂ ਪੁਜਾਰੀਆਂ ਨੂੰ ਦਿੱਤੇ ਦਾਨ ਦਾ ਕੋਈ ਲਾਭ ਨਹੀਂ ਹੈ। ਮੌੜ ਵਿਖੇ ਲੋਕਾਂ ਨੂੰ ਦੱਸਿਆ ਕਿ ਭੂਤ ਪ੍ਰੇਤ ਮਨ ਦੇ ਵਹਿਮ ਹਨ, ਅਸਲੀ ਭੂਤ ਤਾਂ ਉਹ ਮਨੁੱਖ ਹਨ ਜੋ ਈਰਖਾ, ਤ੍ਰਿਸ਼ਨਾ, ਵਿਭਚਾਰ, ਨਿਰਦਇਤਾ ਆਦਿ ਬਿਰਤੀ ਦੇ ਧਾਰਣੀ ਬਣਕੇ ਇਨਸਾਨੀ ਤੋਂ ਡਿੱਗ ਚੁੱਕੇ ਹਨ। ਇਹ ਪ੍ਰਚਾਰਕ ਫੇਰੀ ਸੰਨ 1673 ਈਸਵੀ ਦੇ ਸੰਨ 1674 ਈਸਵੀ ਦੇ ਅਖੀਰ ਵਿੱਚ ਡੇਢ ਸਾਲ ਵਿੱਚ ਪੂਰੀ ਹੋਈ ਸੀ।

ਬਾਦਸ਼ਾਹ ਅਰੰਗਜ਼ੇਬ ਜਨੂੰਨੀ ਅਤੇ ਸੁੰਨੀ ਮੁਸਲਮਾਨ ਸੀ। ਉਹ ਚਾਹੁੰਦਾ ਸੀ ਕਿ ਜਲਦੀ ਤੋਂ ਜਲਦੀ ਸਾਰੇ ਭਾਰਤ ਵਿੱਚ ਇਸਲਾਮ ਧਰਮ ਅਤੇ ਰਾਜ ਦਾ ਬੋਲ ਬਾਲਾ ਹੋ ਜਾਵੇ । ਕਸ਼ਮੀਰੀ ਵਿਦਵਾਨ ਪੰਡਤ ਜੋ ਦੇਸ਼ ਦੇ ਸਾਰੇ ਹਿੰਦੂਆਂ ਦੇ ਆਗੂ ਮੰਨੇ ਜਾਂਦੇ ਸਨ, ਉਨ੍ਹਾਂ ਨੂੰ ਇਸਲਾਮ ਧਰਮ ਵਿੱਚ ਲਿਆਉਣ ਨਾਲ ਭਾਰਤ ਦੇ ਹੋਰ ਹਿੰਦੂ ਸੌਖੇ ਹੀ ਮੁਸਲਮਾਨ ਬਣ ਜਾਣਗੇ। ਸੋ ਇਸ ਵਿਚਾਰ ਨੂੰ ਮੁੱਖ ਰੱਖਕੇ ਹਿੰਦੂਆਂ ਨੂੰ ਡਰਾ ਧਮਕਾ ਕੇ ਇਸਲਾਮ ਵਿੱਚ ਲਿਆਉਣ ਲਈ ਉਸ ਨੇ ਇਫਤਿਆਰ ਖਾਂ ਨੂੰ ਸ਼ੇਰ-ਏ-ਅਫਗਾਨ ਦਾ ਖਿਤਾਬ ਦੇ ਕੇ ਸਤੰਬਰ 1671 ਈਸਵੀ ਨੂੰ ਕਸ਼ਮੀਰ ਦਾ ਗਵਰਨਰ ਥਾਪ ਦਿੱਤਾ। ਉਸ ਨੇ ਸੰਨ 1671 ਤੋਂ 1676 ਈਸਵੀ ਤੱਕ ਕਸ਼ਮੀਰੀ ਪੰਡਤਾਂ ਤੇ ਬਹੁਤ ਤਸ਼ਦਦ ਕੀਤਾ। ਉਸ ਦੇ ਸਤਾਏ ਹਿੰਦੂਆਂ ਦਾ ਧਰਮ ਬਚਾਉਣ ਲਈ ਹਰਿਦੁਆਰ, ਮਥਰਾ ਅਤੇ ਕੁਰੂਕਸ਼ੇਤਰ ਆਦਿ ਦੇ 16 ਮੁਖੀ ਪੰਡਤਾਂ ਦੇ ਵਫਦ ਨੇ ਪੰਡਤ ਕਿਰਪਾ ਰਾਮ ਮਟਨ ਦੀ ਅਗਵਾਈ ਹੇਠ 25 ਮਈ ਸੰਨ 1675 ਈਸਵੀ ਨੂੰ ਚੱਕ ਨਾਨਕੀ (ਅਨੰਦਪੁਰ ਸਾਹਿਬ) ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ ਵਿੱਚ ਹਾਜ਼ਰ ਹੋ ਕੇ ਅਰਜੋਈ ਕੀਤੀ। ਉਨ੍ਹਾਂ ਦਾ ਦੁਖੜਾ ਸੁਣਕੇ ਆਪ ਗੰਭੀਰਤਾ ਨਾਲ ਸੋਚ ਰਹੇ ਸਨ, ਉਸ ਸਮੇਂ 9 ਕੁ ਸਾਲ ਦੇ ਸਾਹਿਬਜ਼ਾਦੇ ਗੋਬਿੰਦ ਰਾਇ ਨੇ ਦੁਖੀ ਹਿੰਦੂਆਂ ਦੇ ਸੰਕਟ ਦੂਰ ਕਰਨ ਦਾ ਹੱਲ ਪੁੱਛਿਆ ਤਾਂ ਆਪ ਜੀ ਨੇ ਦੱਸਿਆ ਕਿ ਕਿਸੇ ਰੱਬੀ ਰੰਗ ਵਿੱਚ ਰਤੇ ਮਹਾਂਪੁਰਖ ਦੀ ਜਾਨ ਦੀ ਕੁਰਬਾਨੀ ਦੇਣ ਨਾਲ ਜਾਲਮਾਂ ਨੂੰ ਠੱਲ੍ਹ ਪੈ ਸਕਦੀ ਹੈ । ਤਦ ਸਾਹਿਬਜ਼ਾਦੇ ਨੇ ਸਹਿਜ ਸੁਭਾਅ ਹੀ ਕਹਿ ਦਿੱਤਾ, "ਐਸਾ ਮਹਾਪੁਰਖ ਆਪ ਤੋਂ ਸਿਵਾਏ ਹੋਰ ਕੌਣ ਹੋ ਸਕਦਾ ਹੈ? ਆਪਣੇ ਸਾਹਿਬਜ਼ਾਦੇ ਦੇ ਇਹ ਬਚਨ ਸੁਣਕੇ ਆਪ ਬਹੁਤ ਖੁਸ਼ ਹੋਏ ਅਤੇ ਕਸ਼ਮੀਰੀ ਪੰਡਤਾਂ ਰਾਹੀਂ ਸਰਕਾਰ ਨੂੰ ਸੁਨੇਹਾ ਭੇਜ ਦਿੱਤਾ ਕਿ, "ਪਹਿਲਾ ਸਾਡੇ ਗੁਰੂ ਤੇਗ ਬਹਾਦਰ ਜੀ ਨੂੰ ਇਸਲਾਮ ਧਰਮ ਵਿੱਚ ਲੈ ਆਓ, ਅਸੀਂ ਆਪੇ ਹੀ ਮੁਸਲਮਾਨ ਬਣ ਜਾਵਾਂਗੇ।

ਇਹ ਖਬਰ ਸੁਣਕੇ ਔਰੰਗਜ਼ੇਬ ਨੇ ਆਪ ਜੀ ਨੂੰ ਗ੍ਰਿਫਤਾਰ ਕਰਨ ਦੇ ਹੁਕਮ ਦੇ ਦਿੱਤੇ। ਗ੍ਰਿਫਤਾਰ ਹੋ ਤੋਂ ਪਹਿਲਾਂ ਆਪ ਸਿੱਖੀ ਦਾ ਪ੍ਰਚਾਰ ਕਰਨਾ ਅਤੇ ਜ਼ੁਲਮ ਦੇ ਸਤਾਏ ਲੋਕਾਂ ਨੂੰ ਹੌਸਲਾ ਦੇਣਾ ਚਾਹੁੰਦੇ ਸਨ। ਇਸ ਲਈ ਆਪ ਜੀ ਨੇ 8 ਜੁਲਾਈ 1675 ਈਸਵੀ ਵਿੱਚ ਸਾਹਿਬਜ਼ਾਦਾ ਗੋਬਿੰਦ ਰਾਏ ਨੂੰ ਗੁਰਗੱਦੀ ਬਖਸ਼ ਦਿੱਤੀ। 10 ਜੁਲਾਈ 1675 ਈਸਵੀ ਨੂੰ ਆਪ, ਭਾਈ ਮਤੀ ਦਾਸ, ਸਤੀਦਾਸ ਅਤੇ ਦਿਆਲਾ ਜੀ ਸਮੇਤ ਦਿੱਲੀ ਵੱਲ ਰਵਾਨਾ ਹੋ ਗਏ। ਭੱਟੀ ਵਹੀ ਮੁਲਤਾਨੀ ਸਿੰਧੀ ਜਲਾਕੇ ਬਲਉੱਤੇ ਕਾ ਅਨੁਸਾਰ ਰੋਪੜ ਦੇ ਥਾਣੇਦਾਰ ਨੂਰ ਮੁਹੰਮਦ ਨੇ ਪਿੰਡ ਮਲਕਪੁਰ ਰੰਗੜ ਤੋਂ ਗ੍ਰਿਫਤਾਰ ਕਰਕੇ

11 ਜੁਲਾਈ 1675 ਨੂੰ ਸਰਹਿੰਦ ਦੇ ਸੂਬੇਦਾਰ ਕੋਲ ਭੇਜ ਦਿੱਤਾ। ਇਥੋ ਕੁਝ ਦਿਨ ਬਾਅਦ ਬੱਸੀ ਪਠਾਣਾਂ ਦੇ ਮੁੱਖ ਕੈਦਖਾਨੇ ਵਿੱਚ ਨਜ਼ਰਬੰਦ ਕਰ ਦਿੱਤਾ। ਇਥੋਂ ਸਾਢੇ ਤਿੰਨ ਮਹੀਨਿਆਂ ਬਾਅਦ, 3 ਨਵੰਬਰ 1675 ਨੂੰ ਚਾਂਦਨੀ ਚੌਂਕ ਵਾਲੀ ਕੋਤਵਾਲੀ ਦਿੱਲੀ ਵਿਖੇ ਪਹੁੰਚਾ ਦਿੱਤਾ। ਰਿਵਾਇਤੀ ਇਤਿਹਾਸ ਅਨੁਸਾਰ ਆਪ ਜੀ ਦੀ ਗ੍ਰਿਫਤਾਰੀ ਇਕ ਆਜੜੀ ਹਸਨ ਅਲੀ ਅਤੇ ਉਸ ਦੇ ਪੋਤਰੇ ਦੀ ਮੁਖਬਰੀ ਕਰਨ ਤੇ ਆਗਰੇ ਵਿੱਚ ਹੋਈ ਸੀ। ਇਸ ਮੁਖਬਰੀ ਦਾ ਸਬੱਬ ਵੀ ਆਪ ਜੀ ਨੇ ਹੀ ਬਣਾਇਆ ਸੀ।

ਉਸ ਸਮੇਂ ਔਰੰਗਜ਼ੇਬ ਹਸਨ ਅਬਦਾਲ ਵਿੱਚ ਠਹਿਰਿਆ ਹੋਇਆ ਸੀ। ਰਾਜ-ਰਾਜ ਦਾ ਸਾਰਾ ਪ੍ਰਬੰਧ ਦਿੱਲੀ ਦੇ ਸੂਬੇਦਾਰ ਸਾਫੀ ਖਾਂ ਦੇ ਅਧੀਨ ਸੀ। 4 ਨਵੰਬਰ 1675 ਨੂੰ ਆਪ ਜੀ ਨੂੰ ਉਸ ਦੇ ਸਾਹਮਣੇ ਪੇਸ਼ ਕੀਤਾ। ਉਸ ਨੇ ਆਪ ਜੀ ਨੂੰ ਰੱਬੀ ਰਹਿਬਰ ਹੋਣ ਕਰਕੇ ਕਰਾਮਾਤ ਵਿਖਾਉਣ ਲਈ ਆਖਿਆ ਪਰ ਆਪ ਜੀ ਨੇ ਇਨਕਾਰ ਕਰਦਿਆ ਕਿਹਾ, "ਕਰਾਮਾਤ ਵਿਖਾਉਣਾ ਹਉਮੈ ਦਾ ਪ੍ਰਗਟਾਵਾ ਹੈ, ਇਸ ਦਾ ਪ੍ਰਭੂ ਦੀ ਭਗਤੀ ਨਾਲ ਕੋਈ ਵੀ ਸਬੰਧ ਨਹੀਂ। ਸਫੀ ਖਾਂ ਨੇ ਨਿਰਉੱਤਰ ਹੋ ਕੇ ਆਪ ਜੀ ਨੂੰ ਕੋਤਵਾਲੀ ਵਿੱਚ ਭੇਜ ਦਿੱਤਾ। ਅਗਲੇ ਦਿਨ ਉਸ ਨੇ ਆਪ ਜੀ ਨੂੰ ਬਾਦਸ਼ਾਹ ਦਾ ਹੁਕਮ ਸੁਣਾਇਆ ਕਿ, 1 ਕਰਾਮਾਤ ਵਿਖਾਓ, 2 ਜਾਂ ਇਸਲਾਮ ਧਰਮ ਧਾਰਣ ਕਰ ਲਉ 3 ਨਹੀਂ ਤਾਂ ਤਸੀਹੇ ਸਹਿਕੇ ਮਰਨ ਲਈ ਤਿਆਰ ਹੋ ਜਾਓ। ਆਪ ਜੀ ਨੇ ਤੀਸਰੀ ਸ਼ਰਤ ਪ੍ਰਵਾਨ ਕਰ ਲਈ।

6 ਨਵੰਬਰ 1675 ਈਸਵੀ ਨੂੰ ਸ਼ਾਹੀ ਕਾਜ਼ੀ ਅਬਦੁਲ ਵਹਾਬ ਵੁਹਰੇ ਨੇ ਕੋਤਵਾਲੀ ਆ ਕੇ ਸ਼ਾਹੀ ਹੁਕਮ ਮੰਨ ਜਾਣ ਲਈ ਧਮਕਾਇਆ, ਪਰ ਆਪ ਅਡੋਲ ਰਹੇ। ਉਸ ਨੇ ਕੋਤਵਾਲੀ ਦੇ ਦਰੋਗੇ ਨੂੰ ਹੁਕਮ ਦੇ ਕੇ 10 ਨਵੰਬਰ ਤੱਕ ਆਪ ਜੀ ਉਤੇ ਭਾਰੀ ਤਸ਼ਦਦ ਢਾਹਿਆ। ਫਿਰ ਆਪ ਜੀ ਨੂੰ ਆਦਰਸ਼ ਤੋਂ ਡੁਲਾਉਣ ਲਈ ਆਪ ਜੀ ਦੇ ਸਾਹਮਣੇ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਕੇ, ਭਾਈ ਦਿਆਲਾ ਜੀ ਨੂੰ ਦੇਗ ਵਿੱਚ ਉਬਾਲ ਕੇ ਅਤੇ ਭਾਈ ਸਤੀ ਦਾਸ ਜੀ ਨੂੰ ਰੂੰ ਵਿੱਚ ਲਪੇਟ ਕੇ ਅੱਗ ਲਾ ਕੇ ਸ਼ਹੀਦ ਕਰ ਦਿੱਤਾ। ਜਦੋਂ ਕਾਜ਼ੀ ਨੇ ਵੇਖਿਆ ਕਿ ਇਸ ਖਤਰਨਾਕ ਦਿਲ ਕੰਬਾਊ ਸਾਕੇ ਦਾ ਆਪ ਜੀ ਤੇ ਕੋਈ ਅਸਰ ਨਹੀਂ ਹੋਇਆ ਤਾਂ ਉਸ ਨੇ ਆਪ ਜੀ ਨੂੰ ਮੌਤ ਦਾ ਫਤਵਾ ਸੁਣਾ ਦਿੱਤਾ।

ਚਾਂਦਨੀ ਚੌਕ ਦੀ ਕੋਤਵਾਲੀ ਦੇ ਇੱਕ ਰੁੱਖ ਥੱਲੇ, 11 ਨਵੰਬਰ 1675 ਈਸਵੀ ਨੂੰ ਕਾਜ਼ੀ ਦੇ ਇਸ਼ਾਰਾ ਕਰਨ ਤੇ ਸਮਾਣੇ ਦੇ ਜਲਾਦ ਜਲਾਲੁ-ਦੀਨ ਨੇ ਤੇਗ ਦੇ ਇਕੋ ਵਾਰ ਨਾਲ ਆਪ ਜੀ ਦਾ ਸੀਸ ਧੜ ਤੋਂ ਅਲੱਗ ਕਰ ਦਿੱਤਾ। ਆਪ ਜੀ ਉਸ ਹਿੰਦੂ ਧਰਮ ਲਈ ਸ਼ਹਾਦਤ-ਏ-ਜਾਮ ਪੀ ਗਏ ਜਿਸ ਨਾਲ ਸਿੱਖ ਧਰਮ ਦੇ ਸਿਧਾਂਤਾਂ ਦਾ ਕੋਈ ਮੇਲ-ਜੋਲ ਨਹੀਂ। ਆਪ ਜੀ ਦੀ ਸ਼ਹਾਦਤ ਧਰਮ ਦੀ ਅਜ਼ਾਦੀ ਲਈ ਹੋਈ ਸੀ। ਇਸ ਲਈ ਆਪ ਜੀ ਦੀ ਸ਼ਹਾਦਤ ਅਦੁਤੀ ਹੈ।

ਜਿਥੇ ਆਪ ਜੀ ਦਾ ਸੀਸ ਲੱਥਾ ਸੀ, ਉੱਥੇ ਹੁਣ ਗੁਰਦੁਆਰਾ ਸ਼ੀਸ਼ ਗੰਜ ਸਾਹਿਬ ਹੈ। ਜਿਥੇ ਲੱਖੀ ਸ਼ਾਹ ਵਣਜਾਰੇ ਨੇ ਆਪਣੇ ਘਰ ਨੂੰ ਅੱਗ ਲਾ ਕੇ ਆਪ ਜੀ ਦੇ ਧੜ ਦਾ ਸਸਕਾਰ ਕੀਤਾ ਸੀ ਉਥੇ ਗੁਰਦੁਆਰਾ ਰਕਾਬ ਗੰਜ ਸਾਹਿਬ ਸ਼ੋਸ਼ਭਿਤ ਹੈ ਭਾਈ ਜੈਤਾ ਜੀ ਅਤੇ ਉਸ ਦੇ ਸਾਥੀ ਨਾਨੂ ਜੀ ਅਤੇ ਉਦੈ ਜੀ ਆਪ ਜੀ ਦਾ ਸੀਸ ਕੀਰਤਪੁਰ ਸਾਹਿਬ ਲੈ ਗਏ। ਇਥੋ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਭਾਰੀ ਸੰਗਤਾਂ ਦੀ ਹਾਜ਼ਰੀ ਵਿੱਚ ਸ੍ਰੀ ਅਨੰਦਪੁਰ ਸਾਹਿਬ ਲਿਆ ਕੇ ਸਸਕਾਰ ਕਰ ਦਿੱਤਾ ਸੀ। ਇਥੇ ਵੀ ਗੁਰਦੁਆਰਾ ਸੀਸ ਗੰਜ਼ ਸਾਹਿਬ ਹੈ।

ਆਪ ਜੀ ਨੇ 59 ਸ਼ਬਦ ਜੋ 15 ਰਾਗਾਂ ਵਿੱਚ ਹਨ ਅਤੇ 57 ਸਲੋਕ ਰਚੇ। ਇਸ ਬਾਣੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਭਾਈ ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰਵਾਇਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 31ਵਾਂ ਰਾਗ ਜੈਜਾਵੰਤੀ ਹੈ ਜਿਸ ਵਿੱਚ ਕੇਵਲ ਆਪ ਜੀ ਦੀ ਬਾਣੀ ਰਚੀ ਹੋਈ ਹੈ, ਆਪ ਜੀ ਦਾ ਬਾਣੀ ਵਿੱਚ ਜੋ ਉਪਦੇਸ਼ ਹੈ ਉਸ ਨੂੰ ਸਮਝ/ਵਿਚਾਰ ਕੇ ਹਿਰਦੇ ਵਿੱਚ ਵਸਾਉਣਾ ਅਤੇ ਉਸ ਅਨੁਸਾਰ ਜੀਵਨ ਜਿਊਣਾ ਹੀ, ਆਪ ਜੀ ਨੂੰ ਯਾਦ ਕਰਨਾ (ਸਿਮਰਨਾ) ਹੈ। ਜਿਸ ਕਿਸੇ ਨੇ ਵੀ ਉਨ੍ਹਾਂ ਦੀ ਯਾਦ ਨੂੰ ਹਮੇਸ਼ਾ ਵਾਸਤੇ ਦਿਲ ਵਿੱਚ ਵਸਾ ਲਿਆ ਉਸ ਨੂੰ ਸੰਸਾਰ ਭਰ ਦੇ ਸੁੱਖ ਪ੍ਰਾਪਤ ਹੋ ਜਾਂਦੇ ਹਨ:

**ਤੇਗ ਬਹਾਦਰ ਸਿਮਰਿਐ,**
**ਘਰ ਨਉ ਨਿਧਿ ਆਵੈ ਧਾਇ॥**

—0—

# ਗੁਰੂ ਅਰਜਨ ਦੇਵ ਜੀ ਤੋ ਪ੍ਰਭਾਵਿਤ ਸਾਈਂ ਮੀਆਂ ਮੀਰ

*ਸੰਮਪੂਰਨ ਸਿੰਘ*
*9417924009*

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਸਾਕਾ ਮੀਆਂ ਮੀਰ ਜੀ ਟਾਲ ਨਾ ਸਕੇ। ਉਹ ਸੋਚਦੇ ਹੀ ਰਹਿੰਦੇ, "ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਹੋਈ, ਪਰ ਕਿਉਂ?" ਆਪ ਗੁਰੂ ਸਾਹਿਬ ਨੂੰ ਦਿਲੋਂ ਪਿਆਰ ਕਰਦੇ ਸਨ ਤੇ ਉਨ੍ਹਾਂ ਨੂੰ ਮੁਦਬੱਰ ਅਤੇ ਰਹਿਨੁਮਾ ਸਮਝਦੇ ਸਨ। ਪਰ ਕਰਨੀ ਰੱਬ ਦੀ ਕਿ ਬਾਦਸ਼ਾਹ ਜਹਾਂਗੀਰ ਨੇ ਤਖ਼ਤ ਤੇ ਬੈਠਦਿਆਂ ਹੀ ਗੁਰੂ ਅਰਜਨ ਦੇਵ ਜੀ ਨੂੰ ਤਸੀ[illegible] ਕੇ ਸ਼ਹੀਦ ਕਰ ਦਿੱਤਾ। ਜਹਾਂਗੀਰ ਦੇ ਇਸ ਕਾਰੇ ਨੂੰ ਉਹ ਮਹਾਂਦੋਸ਼ ਕਹਿੰਦੇ ਸਨ ਤੇ ਸਾਰੀ ਉਮਰ ਉਹ ਬਾਦਸ਼ਾਹ ਨੂੰ ਉਸ ਦੇ ਇਸ ਕੁਕਰਮ ਲਈ ਮੁਆਫ਼ ਨਾ ਕਰ ਸਕੇ। ਉਹ ਜੱਦ ਵੀ ਜਹਾਂਗੀਰ ਨੂੰ ਮਿਲਦੇ ਉਨ੍ਹਾਂ ਦੇ ਦਿਲ ਵਿੱਚ ਇੱਕ ਖਲਸ਼ ਜਿਹੀ ਉਠਦੀ ਤੇ ਉਨ੍ਹਾਂ ਦੀ ਬੇਚੈਨੀ ਵੱਧ ਜਾਂਦੀ।

ਆਉ ਤਾਂ ਅਸੀਂ ਸਾਈਂ ਮੀਆਂ ਮੀਰ ਜੀ ਦੀ ਹਸਤੀ ਤੇ ਉਸਦੇ ਗੁਰੂ ਘਰ ਨਾਲ ਪਿਆਰ ਦੀ ਚਰਚਾ ਕਰੀਏ ਅਤੇ ਇਹ ਜਾਨਣ ਦੀ ਕੋਸ਼ਿਸ਼ ਕਰੀਏ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਕੀ ਕਾਰਨ ਸਨ ।

ਸਿੱਖ ਇਤਿਹਾਸ ਵਿੱਚ ਮੀਆਂ ਮੀਰ ਜੀ ਦਾ ਨਾਂ ਜਿਤਨਾ ਉਜਾਗਰ ਹੈ, ਉਤਨਾ ਹੀ ਘੱਟ, ਸਿੱਖ ਜਗਤ ਉਨ੍ਹਾਂ ਬਾਰੇ ਜਾਣਦਾ ਹੈ। ਇੱਕ ਦੋ ਪ੍ਰਚਲਤ ਸਾਖੀਆਂ ਤੋਂ ਛੁੱਟ ਕਦੇ ਕਿਸੇ ਨੇ ਉਸ ਪਾਵਨ ਤੇ ਮਹਾਨ ਸ਼ਖਸੀਅਤ ਬਾਰੇ ਹੋਰ ਕੁਝ ਵੀ ਨਹੀਂ ਸੁਣਿਆ ਇਹ ਜਾਣ ਕੇ ਸਭ ਨੂੰ ਹੈਰਾਨਗੀ ਭਰੀ ਖੁਸ਼ੀ ਹੋਵੇਗੀ ਕਿ ਮੀਆਂ ਮੀਰ ਨਾਂ ਸਿਰਫ ਮੁਸਲਮਾਨਾਂ ਦੇ ਪੀਰ, ਗੁਰੂ ਸਾਹਿਬਾਨ ਦੇ ਪਰਮ ਮਿੱਤਰ, ਅਕਬਰ ਜਹਾਂਗੀਰ, ਨੂਰ ਜਹਾਨ, ਸ਼ਾਹਜਹਾਨ ਤੇ ਦਾਰਾ ਸ਼ਿਕੋਰ ਦੇ ਮੁਰਸ਼ਦ ਸਨ, ਸਗੋਂ ਇੱਕ ਐਸੇ ਵਿਆਕਤੀ ਸਨ, ਜਿਨ੍ਹਾਂ ਦੀ ਸਖਸ਼ੀਅਤ ਨੇ ਪੰਜਾਬ ਅਤੇ ਦਿੱਲੀ ਉੱਤੇ ਡੂੰਘੀ ਤੇ ਅਮਿਟ ਛਾਪ ਲਾਈ ਸੀ। ਗੁਰੂ ਅਰਜਨ ਦੇਵ ਨੇ ਜੱਦ ਮੀਆਂ ਮੀਰ ਨੂੰ ਹਰਿਮੰਦਰ ਅੰਮ੍ਰਿਤਸਰ ਦਾ ਨੀਂਹ ਪੱਥਰ ਰੱਖਣ ਲਈ ਕਿਹਾ ਤਾਂ ਗੁਰੂ ਸਾਹਿਬ ਦੀ ਇਸ ਚੋਣ ਦੀ ਦਾਦ ਦੇਣ ਵਾਲੀ ਸੀ।

ਮੀਆਂ ਮੀਰ ਦਾ ਪੂਰਾ ਨਾਂ ਮੀਰ ਮੁਹੀਨ ਉਲ ਅਸਲਮ ਸੀ। ਲੋਕੀਂ ਅਦਬ ਤੇ ਸਤਿਕਾਰ ਨਾਲ ਆਪ ਨੂੰ ਮੀਆਂ ਮੀਰ ਕਹਿੰਦੇ ਸਨ। "ਮੀਆਂ" ਫਾਰਸੀ ਜ਼ੁਬਾਨ ਦਾ ਸ਼ਬਦ ਹੈ, ਜਿਸ ਦਾ ਮਤਲਬ "ਜਨਾਬ ਜਾਂ ਛਜਗ" ਹੁੰਦਾ ਹੈ। ਆਪ ਦਾ ਜਨਮ ਕਾਜ਼ੀ ਸਾਂਈ ਦਿੱਤਾ ਜੀ ਦੇ ਘਰ 1531 ਈਸਵੀਂ ਵਿੱਚ ਸਸਤਾਨ ਸ਼ਹਿਰ ਵਿੱਚ ਹੋਇਆ। ਸਿੰਧ ਇਲਾਕੇ ਵਿੱਚ ਸਿਸਤਾਂਨ ਬਖ਼ਰ ਦੇ ਨੇੜੇ ਇੱਕ ਬਹੁਤ ਹੀ ਵੱਡੀ ਮੰਡੀ ਸੀ। ਆਪ ਦੇ ਤਿੰਨ ਭਰਾ ਕਾਜ਼ੀ ਬੋਲਣ, ਕਾਜ਼ੀ ਉਸਮਾਨ, ਕਾਜ਼ੀ ਤਾਹਿਰ ਸਨ। ਆਪ ਦੀਆਂ ਦੋ ਭੈਣਾਂ ਜਲਾਲ ਤੇ ਜਮਾਲ ਵੀ ਸਨ।

ਆਪ ਦੇ ਵਾਲਿਦ ਨੇ ਆਪ ਲਈ ਇੱਕ ਅੱਛੇ ਉਸਤਾਦ ਦੀ ਚੋਣ ਕੀਤੀ। ਉਹ ਚਾਹੁੰਦੇ ਸੀ ਕਿ ਰੂਹਾਨੀਅਤ ਦੀ ਤਾਲੀਮ ਨਾਲ ਮੀਰ ਜੀ ਮਾਲਾ ਮਾਲ ਹੋ ਜਾਣ। ਉਸ ਜਮਾਨੇ ਵਿੱਚ ਸ਼ਾਇਦ ਲੋਕ ਜ਼ਿਆਦਾ ਇਮਾਨਦਾਰ ਹੁੰਦੇ ਸਨ। ਆਪ ਦੇ ਉਸਤਾਦ ਨੇ ਆਪ ਨੂੰ ਕੁਝ ਕੁ ਸਾਲ ਪੜ੍ਹਾਇਆ ਤੇ ਉਹ ਜੋ ਕੁਝ ਵੀ ਜਾਣਦੇ ਸਨ ਉਨ੍ਹਾਂ ਨੇ ਮੀਰ ਜੀ ਨੂੰ ਸਿਖਾ ਦਿੱਤਾ, ਪਰ ਇੱਕ ਐਸੀ ਘੜੀ ਆ ਗਈ ਜਦ ਮੀਆਂ ਮੀਰ ਨੇ ਉਹ ਸਭ ਕੁਝ ਜਾਣ ਲਿਆ ਜੋ ਉਸ ਦਾ ਉਸਤਾਦ ਜਾਣਦਾ ਸੀ ਤਾਂ ਫਿਰ ਆਪ ਦੇ ਉਸਤਾਦ ਨੇ ਕਿਹਾ, ਕਿ "ਜੋ ਕੁਝ ਮੈਂ ਜਾਣਦਾ ਹਾਂ ਮੈਂ ਤੈਨੂੰ ਦੱਸ ਦਿੱਤਾ ਹੈ, ਹੋਰ ਜਾਣਕਾਰੀ ਲਈ ਤੈਨੂੰ ਕੋਈ ਹੋਰ ਉਸਤਾਦ ਲੱਭਣਾ ਪਵੇਗਾ।"

ਉੱਪਰ ਅਸੀਂ ਦੱਸ ਚੁੱਕੇ ਹਾਂ ਕਿ ਉਸ ਜਮਾਨੇ ਵਿੱਚ ਲੋਕ ਬਹੁਤ ਇਮਾਨਦਾਰ ਹੁੰਦੇ ਸਨ। ਅੱਜ ਕੱਲ ਦੇ ਉਸਤਾਦ ਹੱਥ ਆਏ ਸ਼ਾਗਿਰਦ ਨੂੰ ਸੁਖਾਲਿਆਂ ਜਾਣ ਨਹੀਂ ਦਿੰਦੇ। ਮੀਆਂ ਮੀਰ ਕਿਸੇ ਹੋਰ ਉਸਤਾਦ ਪਾਸ ਚੱਲੇ ਗਏ। ਇਸ ਤਰ੍ਹਾਂ ਆਪ ਨੂੰ ਕਈ ਉਸਤਾਦ ਬਦਲਣੇ ਪਏ। ਉਨ੍ਹਾਂ ਦੇ ਆਖਰੀ ਉਸਤਾਦ "ਖਵਾਜਖਿਜਰ" ਸੀ। ਦੀਨਿਆਤ ਤੇ ਫ਼ਲਸਫ਼ੇ ਵਿੱਚ ਆਪ ਦਾ ਕੋਈ ਸਾਨੀ ਨਹੀਂ ਸੀ। ਪੀਰ ਜੀ ਖਵਾਜਾ ਸਾਹਿਬ ਪਾਸ ਪੜ੍ਹਨ ਲੱਗ ਗਏ। ਜੋ ਖਵਾਜਾ ਕਹਿੰਦੇ

, ਆਪ ਕਰਦੇ। ਅੰਤ ਇੱਕ ਘੜੀ ਆ ਗਈ ਕਿ ਜਿਥੇ ਤੱਕ ਖਵਾਜਾ ਖਿਜ਼ਰ ਦੀ ਜਾਣਕਾਰੀ ਸੀ, ਉਥੇ ਹੀ ਮੀਆਂ ਮੀਰ ਵੀ ਪਹੁੰਚ ਗਏ। ਖਵਾਜਾ ਆਪ ਜੀ ਨਾਲ ਬਹੁਤ ਖੁਸ਼ ਹੋਏ। ਆਪ ਨੂੰ ਗੱਲ ਨਾਲ ਲਾ ਲਿਆ ਤੇ ਕਿਹਾ "ਮੀਰ ਜੀ ਆਪ ਜੀ ਉਹ ਸਭ ਕੁਝ ਜਾਣ ਗਏ ਹੋ ਜੋ ਮੈਂ ਜਾਣਦਾ ਹਾਂ।" ਪਰ ਮੀਆਂ ਜੀ ਨੇ ਕਿਹਾ ਕਿ, "ਮੇਰੀ ਅਜੇ ਤ੍ਰਿਪਤੀ ਨਹੀਂ ਹੋਈ। ਮੈਂ ਰਹੱਸਵਾਦ ਦੇ ਹਰ ਸਬਕ ਨੂੰ ਪੜ੍ਹਨਾ ਚਾਹੁੰਦਾ ਹਾਂ। ਤੁਸੀਂ ਮੈਨੂੰ ਕਿਸੀ ਐਸੇ ਕਾਮਲ ਮੁਰਸ਼ਦ ਦੀ ਦੱਸ ਪਾਉ ਜਿਸ ਪਾਸੋਂ ਮੈਂ ਬਾਕੀ ਦੀ ਉਮਰ ਗੁਜ਼ਾਰ ਸਕਾਂ।" ਰੂਹਾਨੀਅਤ ਵੱਲ ਇਹੋ ਜਿਹਾ ਅਸੀਮ ਜਜ਼ਬਾ ਤੇ ਪਿਆਰ ਵੇਖ ਖਵਾਜਾ ਜੀ ਨੇ ਆਪ ਨੂੰ "ਮੌਲਾਨਾ ਸਯਦ" ਅਲਾਹ ਦੇ ਪਾਸ ਚਿੱਠੀ ਦੇ ਕੇ ਲਾਹੌਰ ਭੇਜਿਆ ਤੇ ਆਪ ਨੂੰ ਤਾਕੀਦ ਕੀਤੀ ਕਿ ਮੌਲਾਨਾ ਸਾਹਿਬ ਦੇ ਕਦਮਾਂ ਵਿੱਚ ਜਾ ਗਿੜਗੜਾਉ। ਉਹ ਤੁਹਾਨੂੰ ਦੀਨਿਆਤ ਇਲੱਮ ਨਾਲ ਮਾਲਾਮਾਲ ਕਰਨਗੇ।

ਉਸ ਵਕਤ ਤੱਕ ਮੀਆਂ ਜੀ ਦੇ ਸਿਰ ਤੋਂ ਪਿਓ ਦਾ ਸਾਯਾ ਉੱਠ ਚੁੱਕਿਆ ਸੀ। ਆਪ ਦੀ ਮਾਤਾ ਨੇ ਖੁਸ਼ੀ ਖੁਸ਼ੀ ਆਪ ਨੂੰ ਵਿਦਾ ਕੀਤਾ। ਵਿਦਾਇਗੀ ਦੇ ਵਕਤ ਖਵਾਜਾ ਸਾਹਿਬ ਨੇ ਆਪਣੀ ਸ਼ਫਕਤ ਨਾਲ ਆਪ ਨੂੰ ਨਿਵਾਜਿਆ।

ਲਾਹੌਰ ਪਹੁੰਚਣ ਵੇਲੇ ਆਪ ਦੀ ਉਮਰ 25 ਸਾਲ ਦੀ ਹੋ ਚੁੱਕੀ ਸੀ। ਮੌਲਾਨਾ ਸਯਦ ਅਲਾਹ ਨੇ ਆਪ ਨੂੰ ਆਪਣੀ ਸ਼ਾਗਿਰਦੀ ਵਿੱਚ ਕਬੂਲ ਕੀਤਾ। ਉਹ ਆਪ ਦੇ ਅੰਦਰਲੇ ਵਿਸ਼ੇਸ਼ ਗੁਣਾ ਨੂੰ ਬਹੁਤ ਜਲਦੀ ਭਾਂਪ ਗਏ। ਮੌਲਾਨਾ ਜੀ ਕਾਫ਼ਰ ਤੇ ਕੁਫ਼ਰ ਸ਼ਬਦ ਨੂੰ ਇਸਤੇਮਾਲ ਨਹੀਂ ਸੀ ਕਰਦੇ। ਮੀਆਂ ਮੀਰ ਨੂੰ ਐਸੀ ਤਾਲੀਮ ਦਿੱਤੀ ਕਿ ਉਨ੍ਹਾਂ ਨੂੰ ਕਾਦਰ ਤੇ ਉਸ ਦੀ ਕੁਦਰਤ ਨਾਲ ਰਜਵਾਂ ਪਿਆਰ ਹੋ ਗਿਆ। ਰੋਜਾਨਾ ਹੀ ਪੜ੍ਹਾਈ ਖਤਮ ਕਰ ਮੀਰ ਜੀ ਕਬਰਿਸਤਾਨ ਜਾਂ ਬਾਗਾਂ ਵਿੱਚ ਚਲੇ ਜਾਂਦੇ। ਘੱਟ ਖਾਣਾ, ਘੱਟ ਸੋਣਾ ਤੇ ਥੋੜਾ ਬੋਲਣਾ ਆਪ ਨੂੰ ਚੰਗਾ ਲੱਗਦਾ ਸੀ।

ਜਿਨ੍ਹਾਂ ਦਿਨਾਂ ਵਿੱਚ ਮੀਆਂ ਮੀਰ ਲਾਹੌਰ, ਮੌਲਾਨਾ ਸਾਹਿਬ ਪਾਸ ਪੜ੍ਹਦੇ ਸੀ, ਉਸ ਵੇਲੇ "ਗੁਰੂ ਰਾਮਦਾਸ ਜੀ" ਸਿੱਖਾਂ ਦੇ ਚੌਥੇ ਗੁਰੂ ਦੇ ਤੌਰ ਤੇ ਸਿੱਖ ਸੰਗਤਾਂ ਦੀ ਅਗਵਾਈ ਕਰ ਰਹੇ ਸਨ। ਮੌਲਾਨਾ ਸਾਹਿਬ ਤੇ ਮੀਆਂ ਮੀਰ ਜੀ ਉਨ੍ਹਾਂ ਦੇ ਪਰਵਚਨ ਸੁਨਣ ਨੂੰ ਕਈ ਦਫਾ ਗਏ। ਉਹ ਪਰਵਚਨ ਸੁਣ ਕੇ ਗੱਦ ਗੱਦ ਹੁੰਦੇ। ਸੰਗਤ ਵਿੱਚ ਜਾ ਕੇ ਉਨ੍ਹਾਂ ਨੂੰ ਰੂਹਾਨੀ ਖੁਸ਼ੀ ਹੁੰਦੀ। ਜਦੋਂ ਗੁਰੂ ਅਰਜਨ ਦੇਵ ਜੀ ਨਾਲ ਮੀਆਂ ਮੀਰ ਦੀ ਭੇਟ ਹੋਈ ਤਾਂ ਸਿੱਖ ਸੰਪ੍ਰਦਾ ਤੇ ਸਿੱਖ ਮਰਯਾਦਾ ਨਾਲ ਆਪ ਦੀ ਭਲੀ ਭਾਂਤ ਜਾਣਕਾਰੀ ਹੋ ਚੁੱਕੀ ਸੀ। ਮੀਆਂ ਜੀ ਕਾਦਯਾਨੀ School of Thoughts ਨਾਲ ਮੁਨਾਸਬਤ ਰੱਖਦੇ ਸੀ। ਕੱਟੜਤਾ ਇਨ੍ਹਾਂ ਵਿੱਚ ਨਾਮ ਮਾਤਰ ਵੀ ਨਹੀਂ ਸੀ। ਰੱਬ ਨੂੰ ਪਾਉਣਾ ਉਸ ਦੇ ਨਾਮ ਦਾ ਸਿਮਰਨ ਕਰਨਾ ਹੀ ਉਨ੍ਹਾਂ ਦਾ ਇੱਕੋ ਇੱਕ ਮੰਤਵ ਸੀ। ਇਹੋ ਮੰਤਵ ਸਿੱਖ ਸੰਗਤਾਂ ਦਾ ਵੀ ਸੀ। ਕਹਿੰਦੇ ਹਨ ਕਿ ਹਮਖ਼ਿਆਲ ਲੋਕਾਂ ਦਾ ਇੱਕਠਾ ਹੋਣਾ ਸੁਭਾਵਕ ਹੀ ਹੁੰਦਾ ਹੈ।

*ਕੁੰਦ ਹੱਮ ਜਿਨਸ ਬਾ ਜਿਨਸ ਹਮਪਰਵਾਜ਼।।*
*ਕਬੂਤਰ-ਬਾ-ਕਬੂਤਰ ਬਾਜ਼-ਬ-ਬਾਜ਼।।*

**Birds of same feather flock together.**

ਸਾਂਝੇ ਵਿਚਾਰਾਂ ਕਰਕੇ ਗੁਰੂ ਅਰਜਨ ਦੇਵ ਤੇ ਮੀਆਂ ਮੀਰ ਦੀ ਆਪਸੀ ਨੇੜਤਾ ਵੱਧਦੀ ਗਈ। ਗੁਰੂ ਅਰਜਨ ਦੇਵ ਜੀ ਨੇ ਮੀਆਂ ਮੀਰ ਨੂੰ ਗਹਿਰ ਗੰਭੀਰ ਤੇ ਪੀਰਾਂ ਦਾ ਪੀਰ ਕਿਹਾ ਸੀ। ਜਦੋਂ ਗੁਰੂ ਅਰਜਨ ਦੇਵ ਜੀ ਨੇ ਗੁਰੂਗੱਦੀ ਸੰਭਾਲੀ ਤਾਂ ਮੀਆਂ ਮੀਰ ਜੀ ਨੇ ਆਪ ਜੀ ਨੂੰ ਦਸਤਾਰ ਭੇਜੀ ਸੀ। ਉਸ ਤੋਂ ਬਾਅਦ ਤਾਂ ਮੀਆਂ ਮੀਰ ਜੀ ਦਾ ਅੰਮ੍ਰਿਤਸਰ ਆਉਣਾ ਜਾਣਾ ਸ਼ੁਰੂ ਹੋ ਗਿਆ। ਸਿੱਖ ਇਤਿਹਾਸ ਅਨੁਸਾਰ ਇਨ੍ਹਾਂ ਦੋਹਾਂ ਸ਼ਖਸ਼ੀਅਤਾਂ ਵਿੱਚ (ਗੁਰੂ ਅਰਜਨ ਦੇਵ ਜੀ ਅਤੇ ਮੀਆਂ ਮੀਰ ਜੀ) ਲੰਮੇ ਸਮੇਂ ਤੱਕ ਧਰਮ ਚਰਚਾ ਹੁੰਦੀ ਰਹਿੰਦੀ ਸੀ। ਪ੍ਰਿੰ. ਸਤਬੀਰ ਸਿੰਘ ਜੀ ਅਨੁਸਾਰ ਇੱਕ ਵਾਰੀ ਬ੍ਰਹਮ ਗਿਆਨੀ ਦੀ ਅਠਵੀਂ ਅਸ਼ਟਪਦੀ ਉੱਪਰ ਕਈ ਦਿਨ ਵਿਚਾਰ ਹੁੰਦੀ ਰਹੀ। ਹਜਾਰਾਂ ਲੋਕ ਇਨ੍ਹਾਂ ਦੋਹਾਂ ਮਹਾਂਪੁਰਖਾਂ ਦਾ ਧਰਮ ਨਾਲ ਪਿਆਰ ਵੇਖ ਕੇ ਪ੍ਰਸੰਨ ਤੇ ਗੱਦ ਗੱਦ ਹੁੰਦੇ।

1588 ਈਸਵੀਂ ਵਿੱਚ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਸਰੋਵਰ ਦੇ ਐਨ ਵਿਚਕਾਰ ਅਨੋਖਾ ਸਾਂਝਾ, ਚੋਹਾਂ ਵਰਨਾ ਲਈ ਖੁੱਲਾ ਤੇ ਧਰਮਾਂ ਦਾ ਵਿਤਕਰਾ ਮੇਟਣ ਵਾਲਾ ਕੀਰਤਨ ਦਾ ਗੜ੍ਹ ਬਣਾਉਣ ਦਾ ਫੈਸਲਾ ਕੀਤਾ। ਇਹ ਇੱਕ ਅਨੋਖਾ ਖਿਆਲ ਸੀ। ਇਸ ਖਿਆਲ ਪਿਛੇ ਗੁਰੂ ਅਰਜਨ ਜੀ ਦੀ ਦੂਰ ਦ੍ਰਿਸ਼ਟਤਾ ਦੀ ਦਾਦ ਦੇਣੀ ਪੈਣੀ ਹੈ। ਜੇ ਮੰਦਰ ਅਨੋਖਾ ਬਨਾਉਣਾ ਹੈ ਤਾਂ ਉਸ ਦੀ ਆਧਾਰ ਸ਼ਿਲਾ ਵੀ ਕਿਸੇ ਦੂਜੇ ਧਰਮ ਦੇ ਪੀਰ ਤੋਂ ਰਖਾਈ ਜਾਵੇ। ਜਿਸ ਨਾਲ ਧਰਮ ਦੇ ਨਾਂ ਤੇ ਵਿਤਕਰੇ ਘੱਟ ਜਾਣ। ਇਸ ਕੰਮ ਲਈ ਗੁਰੂ ਸਾਹਿਬ ਨੇ ਮੀਰ ਜੀ ਨੂੰ ਕਿਹਾ ਜਿਨ੍ਹਾਂ ਨੇ ਇਸ ਤਜਵੀਜ ਨੂੰ ਖਿੜੇ ਮੱਥੇ ਪਰਵਾਨ ਕਰ ਕੇ ਉਨ੍ਹਾਂ ਨੇ ਨੀਂਹ ਪੱਥਰ ਰੱਖਿਆ। ਮੀਰ ਜੀ ਕੀਰਤਨ ਦੇ ਬਹੁਤ ਹੀ ਸ਼ੌਕੀਨ ਸਨ। ਇਸ ਨਾਲ

ਸਾਂਝਾਂ ਹੋਰ ਪੱਕੀਆਂ ਹੋ ਗਈਆਂ। ਹਰਿਮੰਦਰ ਸਾਹਿਬ ਅਕਬਰ ਦੇ ਜ਼ਮਾਨੇ ਵਿੱਚ ਬਣਿਆ ਸੀ।

ਸਿੱਖ ਸੰਗਤਾਂ ਦੀ ਗਿਣਤੀ ਵੱਧ ਰਹੀ ਸੀ। ਰੋਜ਼ ਕੀਰਤਨ ਹੁੰਦਾ, ਲੋਕ ਹੁੰਮ ਹੁੰਮਾ ਕੇ ਪਹੁੰਚਦੇ। ਰੋਜ਼ ਨਵੇਂ ਤੋਂ ਨਵੇਂ ਸ਼ਰਧਾਲੂ ਗੁਰਬਾਣੀ ਦੀ ਸ਼ਰਨ ਵਿੱਚ ਜੁੜਦੇ।

ਪਰ ਬਾਦਸ਼ਾਹ ਅਕਬਰ ਦੀ ਮੌਤ ਤੋਂ ਬਾਅਦ ਜਹਾਂਗੀਰ ਜੱਦ ਤਖ਼ਤ ਤੇ ਬੈਠਿਆ ਤਾਂ ਉਹ ਕੱਟੜਪੰਥੀ ਮੁਸਲਮਾਨਾਂ ਦੀ ਖ਼ੁਸ਼ੀ ਚਾਹੁੰਦਾ ਸੀ। ਅਕਬਰ ਕੱਟਰ ਪੰਥੀਆਂ ਦੀ ਚੱਲਣ ਨਹੀਂ ਸੀ ਦਿੰਦਾ। ਉਹ ਖੁਲੇ ਵਿਚਾਰਾਂ ਦਾ ਸੀ। ਜਹਾਂਗੀਰ ਦੀਨੀ ਮੁਸਲਮਾਨਾਂ ਨੂੰ ਖ਼ੁਸ਼ ਕਰਨ ਲਈ ਤੇ ਉਨ੍ਹਾਂ ਉੱਤੇ ਇਹ ਪ੍ਰਗਟ ਕਰਨ ਲਈ ਕਿ ਇਸਲਾਮ ਦਾ ਰਾਖਾ ਹੁਣ ਤਖਤ ਉੱਤੇ ਬੈਠਾ ਹੈ, ਉਸ ਨੇ ਗੁਰੂ ਅਰਜਨ ਦੇਵ ਦੀ ਸ਼ਹਾਦਤ ਦੇ ਹੁਕਮ ਜਾਰੀ ਕਰ ਦਿੱਤੇ। ਮੀਆਂ ਮੀਰ ਨੇ ਉਦੋਂ ਬਹੁਤ ਕੋਸ਼ਿਸ਼ ਕੀਤੀ ਕਿ ਸਾਕਾ ਟਲ ਜਾਵੇ ਪਰ ਧਾਰਮਕ ਜੋਸ਼ ਵਿੱਚ ਅੰਨੇ ਹੋਏ ਜਹਾਂਗੀਰ ਨੇ ਇੱਕ ਨਾ ਸੁਣੀ। ਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਇਸ ਸ਼ਹਾਦਤ ਦਾ ਮੀਆਂ ਮੀਰ ਜੀ ਨੂੰ ਬਹੁਤ ਹੀ ਦੁੱਖ ਹੋਇਆ।

ਜੋ ਕੁਝ ਅਕਬਰ ਦੇ ਜ਼ਮਾਨੇ ਵਿੱਚ ਨਹੀਂ ਸੀ ਹੋ ਸਕਦਾ ਉਹ ਕੱਟੜ ਪੰਥੀਆਂ ਨੇ ਜਹਾਂਗੀਰ ਦੀ ਬਾਦਸ਼ਾਹਤ ਵੇਲੇ ਕਰਵਾ ਲਿਆ। ਮਨ ਹੀ ਮਨ ਵਿੱਚ ਮੀਆਂ ਮੀਰ ਬਾਦਸ਼ਾਹ ਜਹਾਂਗੀਰ ਨਾਲ ਨਫ਼ਰਤ ਕਰਨ ਲੱਗ ਪਏ। ਉਹ ਬਾਰ-ਬਾਰ ਇਹ ਸੋਚਦੇ ਕਿ ਇੱਕ ਰੂਹਾਨੀ ਮੁਦਬੱਰ ਦੀ ਸ਼ਹਾਦਤ ਪਰ ਕਿਉਂ? ਉਨ੍ਹਾਂ ਦੇ ਦਿਲ ਅੰਦਰ ਇਹ ਖਲਸ਼ ਸਦਾ ਤੇ ਅੰਤ ਤੱਕ ਰਹੀ।

ਮੀਆਂ ਮੀਰ ਇੱਕ ਖ਼ੁਦਾ ਰਸੀਦਾ ਫ਼ਕੀਰ ਸਨ। ਦੁਨਿਆਵੀ ਖਾਹਿਸ਼ਾਂ ਤੋਂ ਬਹੁਤ ਦੂਰ ਸਨ। ਖ਼ੁਦ ਜਹਾਂਗੀਰ ਆਪਣੀ ਕਿਤਾਬ ਤੁਜ਼ਿਕੇ ਜਹਾਂਗੀਰ ਵਿੱਚ ਲਿਖਦਾ ਹੈ ਕਿ ਮੈਂ ਬਹੁਤ ਕੋਸ਼ਿਸ਼ ਕੀਤੀ ਕਿ ਮੀਆਂ ਮੀਰ ਕੋਈ ਭੇਂਟ ਸਵੀਕਾਰ ਕਰ ਲਵੇ ਪਰ ਬੜੀ ਮੁਸ਼ਕਲ ਨਾਲ ਇੱਕ ਮ੍ਰਿਗ ਛਾਲ ਭੇਂਟ ਕਰਨ ਵਿੱਚ ਕਾਮਯਾਬ ਹੋ ਸਕਿਆ। ਇੱਕ ਸਮੇਂ ਜਹਾਂਗੀਰ ਮੀਆਂ ਮੀਰ ਦੀ ਅਜ਼ਮਤ ਤੋਂ ਇਨ੍ਹਾਂ ਪ੍ਰਭਾਵਿਤ ਹੋਇਆ ਕਿ ਉਹ ਤਾਜ ਤਖ਼ਤ ਛੱਡ ਕੇ ਸੰਨਿਆਸ ਧਾਰਨ ਕਰਨ ਲਈ ਤਿਆਰ ਹੋ ਗਿਆ, ਪਰ ਮੀਆਂ ਮੀਰ ਜੀ ਨੇ ਉਸ ਨੂੰ ਐਸਾ ਕਰਨ ਤੋਂ ਰੋਕਿਆ। ਮੀਰ ਜੀ ਨੇ ਫ਼ਰਮਾਇਆ, "ਜਹਾਂਗੀਰ ਤੁਹਾਡੀ ਹਸਤੀ ਲੋਕ ਭਲਾਈ ਲਈ ਹੈ। ਤੁਹਾਡੇ ਇਨਸਾਫ਼ ਦੀ ਬਰਕਤ ਨਾਲ ਫ਼ਕੀਰ ਤੱਕ ਯਾਦ ਵਿੱਚ ਜੁੜੇ ਰਹਿੰਦੇ ਹਨ। ਲੋਕੀਂ ਸੁੱਖ ਨਾਲ ਕੰਮਾਂ ਵਿੱਚ ਲੱਗੇ ਹੋਏ ਹਨ। ਪਹਿਲਾਂ ਕੋਈ ਆਪਣੇ ਵਰਗਾ ਖਲਕਤ ਦੀ ਨਿਗਾਹਬਾਨੀ ਲਈ ਖੜਾ ਕਰ ਲਉ ਫਿਰ ਦੁਨੀਆ ਤਿਆਗਨ ਦਾ ਖਿਆਲ ਦਿਲ ਵਿੱਚ ਲੈ ਆਉਣਾ।" ਜਹਾਂਗੀਰ ਨੇ ਮੀਆਂ ਮੀਰ ਨੂੰ ਦੋ ਖ਼ਤ ਵੀ ਲਿਖੇ ਸਨ ਜਿਨ੍ਹਾਂ ਵਿੱਚ ਬਰਕਤਾਂ ਮੰਗੀਆਂ ਸਨ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੂੰ ਕਈ ਸਾਲ ਗੁਜ਼ਰ ਗਏ। ਜਹਾਂਗੀਰ ਦੀ ਕੱਟੜਪੰਥੀਆਂ ਵਾਲੀ ਸੋਚ ਵਿੱਚ ਵੀ ਕਾਫੀ ਤਬਦੀਲੀ ਆ ਚੁੱਕੀ ਸੀ। ਉਹ ਖੁੱਲੇ ਵਿਚਾਰਾਂ ਵਾਲਾ ਹੋ ਗਿਆ ਤੇ ਨੈਤਿਕਤਿਆਂ ਦੀ ਰਹਿਨੁਮਾਈ ਵਿੱਚ ਹੀ ਰਾਜਸਿਕ ਫੈਸਲਾ ਕਰਨ ਨੂੰ ਤਰਜੀਹ ਦੇਣ ਲੱਗ ਪਿਆ ਸੀ। ਇੱਕ ਵਾਰ ਮੀਆਂ ਮੀਰ ਜੀ ਤੋਂ ਪੁੱਜੇ ਹੋਏ ਪੁਰਸ਼ ਦੇ ਲੱਛਣ ਪੁੱਛੇ ਤਾਂ ਮੀਆਂ ਮੀਰ ਜੀ ਨੇ ਫ਼ਰਮਾਇਆ, "ਪੁੱਜਿਆ ਪੁਰਸ਼ ਉਹ ਹੈ ਜੋ ਵਾਸ਼ਨਾ ਨੂੰ ਰੋਕੇ, ਸੁਭਾ ਦਾ ਸ਼ੀਤਲ ਤੇ ਰਿਦੇ ਦਾ ਨਿਸ਼ਕਾਮ ਹੋਵੇ। ਸਹਿਜ ਹੀ ਸਹਿਜ ਉਸ ਦੀ ਵਰਤਣ ਹੋਵੇ।"

ਜਹਾਂਗੀਰ ਦਾ ਅਗਲਾ ਪ੍ਰਸ਼ਨ ਸੀ ਕਿ, "ਐਸਾ ਕੋਈ ਹੈ ਵੀ" ਤਾਂ ਮੀਆਂ ਮੀਰ ਨੇ ਕਿਹਾ, "ਗੁਰੂ ਅਰਜਨ ਦੇਵ ਜੀ ਐਸੇ ਹੀ ਸਨ ਜਿਨ੍ਹਾਂ ਨੂੰ ਤੇਰੀ ਗਲਤ ਨੀਤੀਆਂ ਨੇ ਖਤਮ ਕਰਵਾ ਦਿੱਤਾ ਹੁਣ ਉਨ੍ਹਾਂ ਦੀ ਥਾਂ ਗੁਰੂ ਹਰ ਗੋਬਿੰਦ ਜੀ ਹਨ।" "ਮੈਨੂੰ ਤੁਸਾਂ ਉਦੋਂ ਕਿਉਂ ਨਾ ਦੱਸਿਆ?" ਜਹਾਂਗੀਰ ਨੇ ਕਿਹਾ। "ਉਦੋਂ ਤੂੰ ਸੁਣਿਆ ਹੀ ਕਿਥੇ ਸੀ, ਮੈਂ ਕਿਸ ਨੂੰ ਦੱਸਦਾ।" ਮੀਰ ਜੀ ਨੇ ਜਵਾਬ ਵਿੱਚ ਫ਼ਰਮਾਇਆ। ਬਾਦਸ਼ਾਹ ਜਹਾਂਗੀਰ ਅਵਾਕ ਹੋ ਨਮਸਕਾਰ ਕਰਕੇ ਆਪਣੇ ਮਹਿਲਾਂ ਨੂੰ ਚਲਾ ਗਿਆ। ਸੂਰਜ ਪ੍ਰਕਾਸ਼ ਦੇ ਲਿਖਾਰੀ ਨੇ ਇਸ ਤਰਾਂ ਲਿਖਿਆ ਹੈ ਕਿ

**ਨਹੀਂ ਪੀਰ ਢਗ ਬੋਲਯੋ ਗਯੋ,**
**ਕਰ ਬੰਦਨ ਘਰ ਆਵਤ ਭਯੋ।।**

ਉਸ ਤੋਂ ਬਾਅਦ ਜਦ ਤੱਕ ਜਹਾਂਗੀਰ ਤਖਤ ਤੇ ਰਿਹਾ ਗੁਰੂ ਘਰ ਵੱਲ ਸ਼ਰਧਾ ਹੀ ਰੱਖਦਾ ਰਿਹਾ। ਗੁਰੂ ਅਰਜਨ ਦੇਵ ਜੀ ਤੋਂ ਬਾਅਦ ਮੀਰ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਨਾਲ ਵੀ ਪਹਿਲਾਂ ਵਰਗਾ ਸਤਿਕਾਰ ਤੇ ਹਿੱਤ ਕਾਇਮ ਰੱਖਿਆ।

ਜਦ ਮੀਆਂ ਮੀਰ ਜੀ ਨੇ ਗੁਰੂ ਹਰਗੋਬਿੰਦ ਜੀ ਦੀ ਗ੍ਰਿਫਤਾਰੀ ਦਾ ਸੁਣਿਆ ਤਾਂ ਬਹੁਤ ਹੀ ਦੁੱਖੀ ਹੋਏ। ਆਪ ਤੁਰ ਕੇ ਦਿੱਲੀ ਗਏ ਤੇ ਪੀਰਾਂ ਫ਼ਕੀਰਾਂ ਤੇ ਵਲੀਆਂ ਨੂੰ ਇੱਕਠਾ ਕਰ ਕੇ ਗੁਰੂ ਹਰਗੋਬਿੰਦ ਸਾਹਿਬ ਦੀ ਅਜ਼ਮਤ ਤੇ ਵਡਿਆਈ ਬਾਰੇ ਜਹਾਂਗੀਰ ਨੂੰ ਦੱਸਿਆ।

ਜਹਾਂਗੀਰ ਨੇ ਗੁਰੂ ਸਾਹਿਬ ਨੂੰ ਫੌਰਨ ਰਿਹਾ ਕਰਨ ਦੇ ਹੁਕਮ ਕਰ ਦਿੱਤੇ ਤੇ ਉਹ ਹੁਕਮ ਖੁਦ ਮੀਆਂ ਮੀਰ ਗਵਾਲੀਅਰ ਲੈ ਕੇ ਗਏ ਤੇ ਛੇਵੀਂ ਪਾਤਸ਼ਾਹੀ ਨੂੰ ਜੇਲ ਤੋਂ ਰਿਹਾ ਕਰਵਾ ਕੇ ਵਾਪਸ ਲਾਹੌਰ ਪਰਤੇ।

ਆਪਣੇ ਉਸਤਾਦ ਮੌਲਾਨਾ ਦੇ ਦੇਹਾਂਤ ਤੋਂ ਬਾਅਦ ਆਪ ਲਾਹੌਰ ਤੋਂ ਸਰਹਿੰਦ ਚਲੇ ਗਏ। ਸਰਹਿੰਦ ਵਿੱਚ ਸ਼ੇਖ ਅਹਿਮਦ ਸਰਹੰਦੀ (ਜਨਮ 1567 ਮੌਤ 1625) ਦੀ ਸੰਗਤ ਕਰਨਾ ਚਾਹੁੰਦੇ ਸੀ ਤਾਂ ਕਿ ਉਨ੍ਹਾਂ ਤੋਂ ਰਹੱਸਵਾਦ ਬਾਬਤ ਹੋਰ ਡੂੰਘੀ ਜਾਣਕਾਰੀ ਹਾਸਲ ਕੀਤੀ ਜਾਵੇ। ਪਰ ਉਨ੍ਹਾਂ ਨੇ ਦੇਖਿਆ ਕਿ ਸ਼ੇਖ ਅਹਿਮਦ ਖੁੱਲੇ ਖਿਆਲਾਂ ਦਾ ਕੱਟੜ ਵੈਰੀ ਸੀ। ਉਹ ਪਿਛਾਂਹ ਖਿੱਚੂ ਖਿਆਲਾਂ ਦਾ ਸੀ ਪਰ ਮੀਆਂ ਮੀਰ ਜੀ ਉਨ੍ਹਾਂ ਬੰਦਿਆਂ ਵਿੱਚੋਂ ਸਨ ਜੋ ਧਰਮ ਦੇ ਮੁੱਢਲੇ ਅਸੂਲਾਂ ਦੇ ਤਿਆਗ ਤੋਂ ਬਿਨ੍ਹਾਂ ਦੂਜੇ ਮਤਾਂ ਦੇ ਵਿਰੁੱਧ ਸਾੜੇ ਨੂੰ ਬੰਦ ਕਰਨ ਦਾ ਉਪਰਾਲਾ ਕਰਦੇ ਸਨ। ਮੀਆਂ ਜੀ ਨੇ ਸਰਹਿੰਦ ਰਹਿਣਾ ਠੀਕ ਨਾ ਸਮਝਿਆ ਤੇ ਉਹ ਮੁੜ ਲਾਹੌਰ ਆ ਗਏ। ਸਰਹਿੰਦ ਜਾ ਕੇ ਉਨ੍ਹਾਂ ਨੂੰ ਮਹਿਸੂਸ ਹੋਇਆ ਕਿ ਕਟੱੜ ਪੰਥੀਆਂ ਦਾ ਸ਼ਾਹੀ ਦਰਬਾਰ ਵਿੱਚ ਕਾਫੀ ਦਬਦਬਾ ਹੈ। ਇਸ ਦੇ ਨਾਲ ਹੀ ਉਨ੍ਹਾਂ ਨੂੰ ਪੁਰਾਣੀ ਖਲਸ਼ ਚੇਤੇ ਆਉਂਦੀ ਕਿ ਗੁਰੂ ਅਰਜਨ ਦੀ ਸ਼ਹਾਦਤ ਪਰ ਕਿਉਂ? ਉਨ੍ਹਾਂ ਨੂੰ ਹੁਣ ਅੰਦਾਜਾ ਹੋ ਗਿਆ ਸੀ ਕਿ ਕੱਟੜ ਪੰਥੀਆਂ ਦੀ ਖੁਸ਼ੀ ਲੈਣ ਲਈ ਬਾਦਸ਼ਾਹ ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਹੁਕਮ ਦਿੱਤੇ ਸਨ। ਜੋ ਅਕਬਰ ਦੇ ਜਮਾਨੇ ਵਿੱਚ ਨਹੀਂ ਸੀ ਹੋ ਸਕਦਾ ਕੱਟੜ ਪੰਥੀਆਂ ਨੇ ਜਹਾਂਗੀਰ ਤੋਂ ਕਰਵਾ ਲਿਆ।

ਵੈਸੇ ਮੀਆਂ ਮੀਰ ਨਿਮਰਤਾ ਦੀ ਮੂਰਤ ਸਨ ਤੇ ਦਿਖਾਵੇ ਨੂੰ ਸਦਾ ਨਿੰਦਦੇ ਸਨ। ਆਪਣੇ ਮਿੱਤਰਾਂ ਤੇ ਸੇਵਕਾਂ ਨੂੰ ਚਿਤਾਵਨੀ ਦਿੰਦੇ ਹੋਏ ਆਖਿਆ ਕਰਦੇ ਸਨ, "ਦੇਖਿਉ ਮੇਰੀਆਂ ਹੱਡੀਆਂ ਨਾ ਵੇਚਣਾ, ਮੇਰੀ ਕਬਰ ਉੱਤੇ ਦੂਜੀਆਂ ਦੀ ਤਰਾਂ ਦੁਕਾਨ ਨਾ ਬਣਾ ਬੈਠਣਾ।"

ਇੱਕ ਵਾਰ ਜਹਾਂਗੀਰ ਨੂੰ ਆਪ ਨੇ ਰਾਜ ਦੇ ਪ੍ਰਬੰਧ ਬਾਰੇ ਚਰਚਾ ਕਰਦੇ ਹੋਏ ਕਿਹਾ ਸੀ, "ਸਰੀਰ ਦੀ ਹੋਂਦ ਕਾਇਮ ਰੱਖਣ ਲਈ ਰੋਟੀ ਇੱਕ ਮੁੱਖ ਲੋੜ ਹੈ, ਪਰ ਮਨੁੱਖ ਇੱਕਲਾ ਰੋਟੀ ਦੇ ਸਹਾਰੇ ਨਹੀਂ ਜਿਊਂਦਾ। ਰੂਹਾਨੀ ਮੰਗ ਉਸ ਉੱਪਰ ਭਾਰੀ ਹੋ ਜਾਂਦੀਆਂ ਹਨ ਤੇ ਇਨ੍ਹਾਂ ਦੀ ਲੋੜ ਸਰੀਰਕ ਮੰਗਾਂ ਨਾਲੋਂ ਵੀ ਬਹੁਤ ਵਧੇਰੇ ਹੋ ਜਾਂਦੀ ਹੈ। ਰੂਹਾਨੀ ਮੰਗਾਂ ਦੀ ਪੂਰਤੀ ਲਈ ਮਨੁੱਖ ਹਿੰਸਾ ਤੋਂ ਬਚਾਉ ਲੋੜਦਾ ਹੈ ਤੇ ਅਜਿਹਾ ਕਰਨਾ ਰਾਜ ਦੇ ਜਿੰਮੇਵਾਰੀ ਬਣਦੀ ਹੈ। ਇਬਨੇ ਅਰਬੀ ਇੱਕ ਪਰਮਾਤਮਾ ਦਾ ਵਿਸ਼ਵਾਸ਼ੀ ਸੀ। ਉਸ ਨੂੰ ਯਕੀਨ ਸੀ ਕਿ ਧਾਰਮਕ ਵਿਸ਼ਵਾਸ਼ਾਂ ਦੇ ਸਾਰੇ ਰੂਪ ਸੱਚੇ ਹਨ। ਭਾਂਵੇ ਜਹਾਂਗੀਰ ਮੀਆਂ ਮੀਰ ਦੀ ਸੰਗਤ ਵਿੱਚ ਬਹੁਤ ਸਮਾਂ ਗੁਜ਼ਾਰਨਾ ਚਾਹੁੰਦੇ ਸਨ ਪਰ ਮੀਆਂ ਮੀਰ ਦੀ ਨਜਰਾਂ ਵਿੰਚ ਜਹਾਂਗੀਰ ਨੂੰ ਉਹ ਅਜ਼ਮਤ ਨਾ ਮਿਲ ਸਕੀ ਜਿਸ ਦੇ ਉਹ ਮੁਤਲਾਸ਼ੀ ਸਨ। ਬਾਦਸ਼ਾਹ ਦੀਆਂ ਉਹ ਕਮਜ਼ੋਰ ਘੜੀਆਂ ਜਿਨ੍ਹਾਂ ਕਮਜ਼ੋਰ ਵਲਵਲਿਆਂ ਅੰਦਰ ਬਾਦਸ਼ਾਹ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਹੁਕਮ ਦਿੱਤੇ ਸਨ। ਇਤਿਹਾਸ ਇਸ ਗੱਲ ਦਾ ਸਾਖਸ਼ੀ ਹੈ ਅਤੇ ਪ੍ਰਿੰ: ਸਤਬੀਰ ਸਿੰਘ ਇਸ ਗੱਲ ਦੀ ਪੁਸ਼ਟੀ ਕਰਦੇ ਹਨ (ਆਪਣੀ ਕਿਤਾਬ ਪੁਰਾਤਨ ਇਤਿਹਾਸਕ ਜੀਵਨੀਆਂ 1975 ਵਿੱਚ ਪ੍ਰਕਾਸ਼ਤ) ਕਿ ਇੱਕ ਵਾਰ ਜਹਾਂਗੀਰ ਨੇ ਮੀਆਂ ਜੀ ਨੂੰ ਦਿੱਲੀ ਬੁਲਾਵਾ ਭੇਜਿਆ। ਕਈ ਧਰਮ ਚਰਚਾਵਾਂ ਹੋਈਆਂ। ਦਰਬਾਰ ਵਿੱਚ ਉਲਮਾਂ ਤੇ ਮੁਦਬਰ ਲੋਕ ਬੈਠੇ ਸਨ। ਜਦੋਂ ਆਪ ਮੁੜਨ ਲੱਗੇ ਤਾਂ ਅਜਮਤ ਤੇ ਅਦਬ ਵਜੋਂ ਸਾਰੇ ਦਰਬਾਰੀ ਖੜੇ ਹੋ ਗਏ। ਜਹਾਂਗੀਰ ਨੇ ਅਰਜ ਕੀਤੀ ਕਿ ਉਹ ਕੁਝ ਮੰਗਣ ਤਾਂ ਆਪ ਜੀ ਨੇ ਜਵਾਬ ਵਿੱਚ ਕਿਹਾ ਕਿ "ਮੈਂ ਮੰਗਣਾ ਪਸੰਦ ਨਹੀਂ ਕਰਦਾ ਪਰ ਜੇ ਤੁਸੀ ਮੇਰੀ ਖ਼ਾਹਿਸ ਪੂਰੀ ਕਰਨਾ ਹੀ ਚਾਹੁੰਦੇ ਹੋ ਤਾਂ ਪ੍ਰਣ ਕਰੋ ਕਿ ਮੇਰੀ ਖ਼ਾਹਿਸ ਪੂਰੀ ਕੀਤੀ ਜਾਵੇਗੀ।" "ਬੇਸ਼ਕ" ਜਹਾਂਗੀਰ ਨੇ ਕਿਹਾ ਤਾਂ ਮੀਆਂ ਮੀਰ ਨੇ ਜਵਾਬ ਦਿੱਤਾ ਕਿ "ਮੇਰੀ ਖਾਹਿਸ਼ ਹੈ ਕਿ ਬਾਦਸ਼ਾਹ ਫਿਰ ਮੈਨੂੰ ਆਪਣੇ ਪਾਸ ਬੁਲਾਉਣ ਦੀ ਖੇਚਲ ਨਹੀਂ ਕਰਨਗੇ"

**ਜ਼ਰਾ ਸਾ ਪਾਨੇ ਕੀ ਚਾਹਤ ਮੇਂ,**<br>**ਬਹੁਤ ਕੁਝ ਛੂਟ ਜਾਤਾ ਹੈ।**<br>**ਨਦੀ ਕਾ ਸਾਥ ਦੇਨੇ ਸੇ,**<br>**ਸਮੁੰਦਰ ਰੂਠ ਜਾਤਾ ਹੈ।**

ਭਾਵ :-

ਦੀਨੀ ਮੁਸਲਮਾਨਾਂ ਨੂੰ ਖੁਸ਼ ਕਰਨ ਲਈ ਜਹਾਂਗੀਰ ਬਹੁਤ ਕੁਝ ਤੋਂ ਵਾਂਝਿਆ। ਦੀਨੀ ਉਲਮਾਂ ਸਿਆਣੇ ਸਨ, ਪਰ ਉਨ੍ਹਾਂ ਦੀ ਸੋਚ ਦੀ ਗਹਿਰਾਈ ਦਰਿਆਵਾਂ ਦੀ ਡੂੰਘਾਈ ਜਿੰਨੀ ਸੀ। ਮੀਆਂ ਮੀਰ ਸਮੁੰਦਰ ਸੀ ਜਿਸ ਦੀ ਗਹਿਰਾਈ ਹੁਣ ਤੱਕ ਨਾਪੀ ਨਹੀਂ ਜਾ ਸਕੀ।

ਮੀਆਂ ਮੀਰ ਜੀ 11 ਅਗਸਤ 1634 ਨੂੰ ਪੰਜ ਦਿਨ ਬੀਮਾਰ ਰਹਿ ਕੇ ਸ਼ਨੀਵਾਰ ਦੇ ਦਿਨ ਇਸ ਦੁਨਿਆ ਤੋਂ ਕੂਚ ਕਰ ਗਏ।

—0—

# ਰਹਿਣੀ ਰਹੈ ਸੋਈ ਸਿਖ ਮੇਰਾ

*ਹਰੀ ਸਿੰਘ ਕੁਵੈਤ ਵਾਲੇ*

ਸਿੱਖ ਰਹਿਤ ਮਰਿਯਾਦਾ ਦੇ ਅਸੂਲ ਅਨੁਸਾਰ ਸਿੱਖ ਦੀ ਤਾਰੀਫ ਇਸ ਪ੍ਰਕਾਰ ਕੀਤੀ ਜਾਂਦੀ ਹੈ ਕਿ ਜੋ ਇਸਤਰੀ ਜਾਂ ਪੁਰਸ਼

1. ਕੇਵਲ ਇਕ ਅਕਾਲ ਪੁਰਖ ਨੂੰ ਮੰਨਦਾ ਹੈ।

2. ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ) ਅਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੇ ਸਿੱਖਿਆ ਅਨੁਸਾਰ ਜੀਵਨ ਬਤੀਤ ਕਰਦਾ ਹੈ।

3. ਦਸਮੇਸ਼ ਪਿਤਾ ਜੀ ਦੇ ਬਖਸ਼ੇ ਖੰਡੇ ਬਾਟੇ ਦੇ ਅੰਮ੍ਰਿਤ ਉਤੇ ਨਿਸ਼ਚਾ ਰਖਦਾ ਹੈ।

4. ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ।

ਦੁਨੀਆਂ ਦੇ ਕਿਸੇ ਵੀ ਧਰਮ ਨੂੰ ਅਪਨਾਉਣ ਲਈ ਉਸ ਧਰਮ ਦੀ ਜੋ ਮਰਯਾਦਾ ਹੁੰਦੀ ਹੈ, ਉਹ ਨਿਭਾਉਣੀ ਪੈਂਦੀ ਹੈ। ਸਰਾ ਜਾਂ ਜਿਸ ਨੂੰ ਕਰਮਕਾਂਡ ਵੀ ਕਹਿੰਦੇ ਹਾਂ, ਹਰ ਧਰਮ ਵਿੱਚ ਮੰਨੇ ਜਾਂਦੇ ਹਨ। ਜੀਵਨ ਨੂੰ ਮਰਯਾਦਾ ਵਿੱਚ ਤੋਰਨ ਲਈ ਲਾਜ਼ਮੀ ਹੈ ਕਿ ਆਪਣੇ ਰਹਿਬਰ ਦੇ ਦੱਸੇ ਹੋਏ ਅਸੂਲਾਂ ਨੂੰ ਗ੍ਰਹਿਣ ਕੀਤਾ ਜਾਵੇ। ਇਸੇ ਤਰ੍ਹਾਂ ਸਿੱਖ ਧਰਮ ਵਿੱਚ ਦਾਖਲ ਹੋਣ ਲਈ, ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਪਾਨ ਕਰਨਾ ਜ਼ਰੂਰੀ ਹੈ। ਹੋਰ ਨਾਲ ਹੀ ਗੁਰੂ ਸਾਹਿਬ ਦੀਆਂ ਦੱਸੀਆਂ ਹੋਈਆਂ ਪੰਜਾਂ ਰਹਿਤਾਂ ਦੇ ਪੱਕੇ ਧਾਰਨੀ ਹੋਣਾ ਤੇ ਚਾਰ ਕੁਰਹਿਤਾਂ ਤੋਂ ਪ੍ਰਹੇਜ਼ ਕਰਨਾ ਹੋਵੇਗਾ। ਕਿਸੇ ਸਿੱਖ ਪ੍ਰੀਵਾਰ ਵਿੱਚ ਜਨਮ ਲੈ ਕੇ ਅਸੀਂ ਸਿੱਖ ਤਾਂ ਅਖਵਾ ਸਕਦੇ ਹਾਂ ਪਰ 'ਸਿੰਘ' ਦਾ ਖਤਾਬ ਤਾਂ ਅੰਮ੍ਰਿਤ ਪਾਨ ਕਰਨ ਬਾਅਦ ਹੀ ਮਿਲੇਗਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਹਿਤਾਂ ਵਿੱਚ ਪੱਕੇ ਰਹਿਣ ਵਾਲੇ ਸਿੱਖ ਦੀ ਬਹੁਤ ਉਪਮਾ ਕਰਦੇ ਹਨ। ਇਥੋਂ ਤੱਕ ਕਹਿੰਦੇ ਹਨ ਕਿ ਐਸਾ ਰਹਿਤਵਾਨ ਸਿੱਖ ਮੇਰਾ ਸਾਹਿਬ ਹੈ ਤੇ ਮੈਂ ਉਸ ਦਾ ਚੇਲਾ ਹਾਂ। ਜਿਵੇਂ ਉਨ੍ਹਾਂ ਦਾ ਫੁਰਮਾਨ ਹੈ:

– ਰਹਿਤ ਪਿਆਰੀ ਮੁਝ ਕਉ ਸਿਖ ਪਿਆਰਾ ਨਾਹਿ।
– ਰਹਿਣੀ ਰਹੈ ਸੋਈ ਸਿਖ ਮੇਰਾ।
ਉਹ ਸਾਹਿਬ ਮੈਂ ਉਸ ਕਾ ਚੇਰਾ।

ਗੁਰੂ ਸਾਹਿਬ ਜਦ ਕਿਸੇ ਆਪਣੇ ਸਿੱਖ ਤੇ ਖੁਸ਼ ਹੁੰਦੇ ਸਨ ਤਾਂ ਇਹੋ ਹੀ ਬਖਸ਼ਿਸ਼ ਕਰਦੇ ਸਨ ਕਿ ਅੰਮ੍ਰਿਤ ਛਕ ਕੇ ਰਹਿਤਾਂ ਦੇ ਧਾਰਨੀ ਤੇ ਕੁਰਹਿਤਾਂ ਤੋਂ ਪ੍ਰਹੇਜ਼ ਕਰੋ। ਜਦ ਆਪ ਸਾਬੋ ਦੀ ਤਲਵੰਡੀ ਠਹਿਰੇ ਸਨ ਤਾਂ ਭਾਈ ਡਲੇ ਨੇ ਹਰ ਪ੍ਰਕਾਰ ਦੀ ਬਹੁਤ ਸੇਵਾ ਕੀਤੀ ਸੀ ਅਤੇ ਆਪ ਬਹੁਤ ਪ੍ਰਸੰਨ ਹੋਏ ਸਨ। ਡੱਲੇ ਦੀ ਬੇਨਤੀ ਕੀਤੀ ਸੀ ਕਿ ਮਹਾਰਾਜ ਮੈਨੂੰ ਆਪਣੇ ਕੋਲ ਪੀੜ੍ਹੀ ਜਿਨੀ ਥਾਂ ਦੇ ਦੇਵੋ। ਗੁਰੂ ਜੀ ਦਾ ਉੱਤਰ ਸੀ ਕਿ ਪਹਿਲਾਂ ਖੰਡੇ ਬਾਟੇ ਦਾ ਅੰਮ੍ਰਿਤ ਛਕੋ। ਇਸ ਤਰ੍ਹਾਂ ਬਹੁਤ ਸਾਰੀਆਂ ਹੋਰ ਵੀ ਉਦਾਹਰਣਾਂ ਮਿਲਦੀਆਂ ਹਨ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੇ ਪਿਆਰੇ ਸਿੱਖਾਂ ਨੂੰ ਇਕ ਵੱਖਰੀ ਸ਼ਕਲ ਸੂਰਤ ਦਿੱਤੀ ਤਾਂ ਜੋ ਉਹ ਲੱਖਾਂ ਵਿਚੋਂ ਅਲੱਗ ਹੀ ਪਹਿਚਾਣੇ ਜਾ ਸਕਣ। ਇਸ ਲਈ ਸਾਨੂੰ ਬਹੁਤ ਸਾਵਧਾਨ ਰਹਿਣ ਦੀ ਲੋੜ ਹੈ ਕਿ ਸਾਡਾ ਕੋਈ ਵੀ ਕੰਮ ਜਾਂ ਕਿਸੇ ਦੂਸਰੇ ਨਾਲ ਸਾਡਾ ਕੋਈ ਵੀ ਵਿਹਾਰ ਗਲਤ ਨਾ ਹੋ ਜਾਵੇ, ਜਿਸ ਤੋਂ ਲੋਕ ਸਾਨੂੰ ਤਾਂ ਬੁਰਾ ਕਹਿਣਗੇ ਹੀ ਪਰ ਨਾਲ ਹੀ ਸਾਡੇ ਗੁਰੂ ਦਾ ਨਾਮ ਵੀ ਬਦਨਾਮ ਹੋਵੇਗਾ। ਤਦੇ ਪੁਰਾਣੇ ਸਮਿਆਂ ਦੇ ਗੁਰਸਿੱਖ ਐਸੇ ਭਲੇ ਤੇ ਪਰਉਪਕਾਰ ਦੇ ਕੰਮ ਕਰਦੇ ਸਨ ਕਿ ਜਿਨ੍ਹਾਂ ਉੱਪਰ ਗੁਰੂ ਸਾਹਿਬ ਨੇ ਫਖਰ ਨਾਲ ਕਿਹਾ ਸੀ ਕਿ ਐ ਗੁਰਸਿੱਖ ਤੂੰ ਧੰਨ ਹੈ ਤੇ ਤੂੰ ਮੇਰਾ ਨਾਮ ਸਾਰੇ ਰੋਸ਼ਨ ਕਰ ਦਿੱਤਾ ਹੈ, ਜਿਵੇਂ:

**ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ**
**ਨਹੀ ਮੋ ਸੇ ਗਰੀਬ ਕਰੋਰ ਪਰੇ।**

ਪੰਜ ਰਹਿਤਾਂ ਕਿਉਂਕਿ ਸਾਰੀਆਂ 'ਕ' ਨਾਲ ਆਰੰਭ ਹੋਣ ਕਰਕੇ ਪੰਜ 'ਕੱਕੇ' ਵੀ ਕਹਿੰਦੇ ਹਾਂ। ਇਹ ਹਨ:

**1. ਕੇਸ 2. ਕਛਹਿਰਾ 3. ਕੰਘਾ 4. ਕੜਾ ਅਤੇ 5. ਕਿਰਪਾਨ**

**1. ਕੇਸ** ਸਭ ਤੋਂ ਪਹਿਲਾਂ ਕੇਸਾਂ ਬਾਰੇ ਵਿਚਾਰ ਕਰਦੇ ਹਾਂ। ਭਾਈ ਸੁਖਾ ਸਿੰਘ ਕ੍ਰਿਤ ਗੁਰ ਬਿਲਾਸ ਵਿੱਖ ਲਿਖਦੇ ਹਨ ਕਿ ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ ਹੁਕਮ ਕੀਤਾ ਸੀ 'ਬਿਨਾ ਤੇਗ ਕੇਸੰ ਨ ਦੇਵੋ ਦੀਦਾਰੇ।' ਉਹ ਆਪਣੇ ਸਿੱਖਾਂ ਨੂੰ ਕੇਸਾਂ ਤੇ ਦਾੜ੍ਹੀ ਬਿਨਾ ਨਹੀਂ ਵੇਖਣਾ ਚਾਹੁੰਦੇ ਸਨ। ਕੇਸਾ ਦੀ ਸੰਭਾਲ ਕਰਨ ਲਈ ਕੰਘਾ ਰਹਿਤਾਂ ਵਿੱਚ ਲਾਜ਼ਮੀ ਰੱਖਣ ਤੋਂ ਸਾਬਤ ਹੁੰਦਾ ਹੈ ਕਿ ਗੁਰੂ ਸਾਹਿਬ ਕੇਸਾਂ ਦਾ ਕਿੰਨਾ ਸਤਿਕਾਰ ਕਰ ਰਹੇ ਹਨ। ਕੇਸਾਂ ਨੂੰ ਗੁਰਸਿੱਖੀ ਦੇ ਮਹਿਲ ਅੰਦਰ ਪ੍ਰਵੇਸ਼ ਕਰਨ ਦੀ ਪਉੜੀ ਕਿਹਾ ਜਾਵੇ ਤਾਂ ਗਲਤ ਨਹੀਂ ਹੋਵੇਗਾ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਾਰੇ ਗੁਰੂ ਕੇਸਾਂ ਧਾਰੀ ਹੋਏ ਹਨ। ਇਸ ਤੋਂ ਇਲਾਵਾ ਹਿੰਦੂਆਂ ਦੇ ਅਵਤਾਰ, ਮੁਸਲਮਾਨਾਂ ਦੇ ਪੀਰ, ਪੁਰਾਣੇ ਸਮਿਆਂ ਦੇ ਸੰਤ, ਮਹਾਤਮਾਂ ਜਾਂ ਮਹਾਪੁਰਸ਼ ਸਭ ਕੇਸਧਾਰੀ ਹੋਏ ਹਨ। ਇਸ ਤੋਂ ਵੀ ਪਤਾ ਚੱਲਦਾ ਹੈ ਕਿ ਕੇਸਾਂ ਦੀ ਕਿੰਨੀ ਮਹਾਨਤਾ ਹੈ।

ਪੰਜਾਂ ਰਹਿਤਾਂ ਵਿਚੋਂ ਕੇਸ ਸਿਰਮੌਰ ਹਨ। ਕੇਸ ਮਹਾਨ ਗੁਰੂ ਜੀ ਦੀ ਮਹਾਨ ਬਖਸ਼ਿਸ਼ ਹਨ। ਜਿਵੇਂ ਇਕ ਤਸਵੀਰ ਦੇ ਫਰੇਮ ਦੀਆਂ ਚਾਰ ਪਟੀਆਂ ਹੁੰਦੀਆਂ ਹਨ ਤੇ ਪੰਜਵਾਂ ਸ਼ੀਸ਼ਾ ਹੁੰਦਾ ਹੈ ਤਿਵੇਂ ਸਿੱਖੀ ਦੀ ਤਸਵੀਰ ਵਿੱਚ ਕੰਘਾ, ਕਛਹਿਰਾ, ਕੜਾ ਤੇ ਕਿਰਪਾਨ ਤਾਂ ਫਰੇਮ ਹੈ ਤੇ ਪੰਜਵੇਂ ਕੇਸ ਸ਼ੀਸ਼ੇ ਵਾਂਗ ਹਨ। ਜੇ ਹੁਣ ਤਸਵੀਰ ਦਾ ਸ਼ੀਸ਼ਾ ਹੀ ਟੁਟਾ ਹੋਇਆ ਹੋਵੇ ਤਾਂ ਕੋਈ ਵੀ ਉਸ ਨੂੰ ਕਮਰੇ ਵਿੱਚ ਲਗਾਉਣਾ ਨਹੀਂ ਚਾਹੇਗਾ। ਜਿਵੇਂ ਤਸਵੀਰ ਦਾ ਸ਼ੀਸ਼ਾ ਨਾਜ਼ਕ ਤੇ ਜ਼ਰੂਰੀ ਹਿੱਸਾ ਹੁੰਦਾ ਹੈ ਤਿਵੇਂ ਕੇਸ ਹਨ। ਕੇਸਾਂ ਦੀ ਬੇਅਦਬੀ ਸਿੱਖੀ ਸਰੂਪ ਨੂੰ ਵਿਗਾੜ ਕੇ ਰੱਖ ਦਿੰਦੀ ਹੈ। ਕੁਰਹਿਤਾਂ ਵਿੱਚ ਕੇਸਾਂ ਦੀ ਬੇਅਦਬੀ ਕਰਨ ਵਾਲੇ ਨੂੰ ਪਤਿਤ ਕਿਹਾ ਜਾਂਦਾ ਹੈ।

ਅੱਜ ਕੱਲ੍ਹ ਵੇਖਦੇ ਹਾਂ ਕਿ ਆਮ ਨੌਜਵਾਨ ਸਿੱਖ ਬੱਚੇ ਬਿਨਾ ਸੋਚੇ ਸਮਝੇ, ਦੂਸਰਿਆਂ ਦੀ ਰੀਸੋ ਰੀਸੀ ਦਾੜ੍ਹੀ ਕੇਸ ਕਤਲ ਕਰਾ ਕੇ ਖੁਸ਼ੀ ਮਹਿਸੂਸ ਕਰਦੇ ਹਨ ਤੇ ਆਪਣੇ ਆਪ ਨੂੰ ਮਾਡਰਨ ਕਹਾਉਂਦੇ ਹਨ। ਅਖਬਾਰਾਂ ਵਿੱਚ ਮੈਟਰੀਮੋਨੀਅਲ ਵੇਖੋ, ਲਿਖਦੇ ਹਨ ਕਿ ਗੁਰਸਿੱਖ ਲੜਕਾ ਕਲੀਨ ਸ਼ੇਵ। ਹੱਦ ਹੋ ਗਈ, ਗੁਰਸਿੱਖ ਤੇ ਕਲੀਨ ਸ਼ੇਵ ਦਾ ਆਪਸ ਵਿੱਚ ਕੀ ਮੇਲ ? ਲੜਕੀਆਂ ਦਾ ਵੀ ਇਹੋ ਹਾਲ ਹੈ ਕਿ ਕੇਸ ਕਤਲ ਪਟੇ ਬਣਾਉਂਦੀਆਂ ਹਨ ਤੇ ਕਈਆਂ ਨੂੰ ਤਾਂ ਸਿੱਖੀ ਸਰੂਪ ਵਾਲੇ ਸਾਥੀ ਹੀ ਪਸੰਦ ਨਹੀਂ ਆਉਂਦੇ। ਦੂਸਰੇ ਉਹ ਨੌਜਵਾਨ ਹਨ ਕਿ ਕਿਸੇ ਮਜ਼ਬੂਰੀ ਕਾਰਨ ਕੇਸ ਤਾਂ ਰੱਖ ਲੈਂਦੇ ਹਨ ਪਰ ਦਾੜ੍ਹੀ ਬੜੇ ਨਮੂਨੇ ਨਾਲ ਕੱਟਦੇ ਹਨ। ਇਵੇਂ ਲੱਗਦਾ ਹੈ ਕਿ ਜਿਵੇਂ ਕੋਇਲ ਨੇ ਅੰਬ ਟੁਕਿਆ ਹੋਵੇ।

ਜ਼ਰਾ ਉਨ੍ਹਾਂ ਪੁਰਾਣੇ ਸਮਿਆ ਬਾਰੇ ਸੋਚੋ ਜਦੋਂ ਜਾਲਮ ਹੁਕਮਰਾਨ ਐਲਾਨ ਕਰਦੇ ਸਨ ਕਿ ਕੋਈ ਕੇਸਾਂ ਦਾੜ੍ਹੀ ਤੇ ਦਸਤਾਰ ਵਾਲਾ ਬੰਦਾ ਨਜ਼ਰ ਨਹੀਂ ਆਉਣਾ ਚਾਹੀਦਾ ਤੇ ਉਨ੍ਹਾਂ ਦੇ ਸਿਰਾਂ ਦੇ ਮੁੱਲ ਰਖੇ ਜਾਂਦੇ ਸਨ। ਐਪਰ ਧੰਨ ਉਹ ਗੁਰੂ ਦੇ ਲਾਡਲੇ ਸਿੱਖ ਤੇ ਸਿੰਘਣੀਆਂ ਸਨ ਜਿਨ੍ਹਾਂ ਨੇ ਆਪਣੀਆਂ ਜਾਨਾਂ ਕੁਰਬਾਨ ਕਰ ਦਿੱਤੀਆਂ, ਬੱਚਿਆਂ ਨੂੰ ਟੋਟੇ-ਟੋਟੇ ਕਰਵਾ ਕੇ ਝੋਲੀਆਂ ਵਿੱਚ ਪੁਆ ਲਿਆ ਤੇ ਹੋਰ ਅਸਹਿ ਤੇ ਅਕਹਿ ਕਸ਼ਟ ਸਹਾਰੇ ਪਰ ਸਿੱਖੀ ਕੇਸਾਂ ਸਵਾਸਾਂ ਨਾਲ ਨਿਭਾਈ। ਤਦੇ ਹੀ ਹਰ ਰੋਜ਼ ਅਸੀਂ ਅਰਦਾਸ ਵਿੱਚ ਇਨ੍ਹਾਂ ਸਿੰਘਾਂ ਤੇ ਸਿੰਘਣੀਆਂ ਨੂੰ ਯਾਦ ਕਰਦੇ ਹਾਂ।

ਭਾਈ ਤਾਰੂ ਸਿੰਘ ਜੀ ਦੀ ਸ਼ਹਾਦਤ ਸਾਡੇ ਸਾਹਮਣੇ ਹੈ। ਉਨ੍ਹਾਂ ਨੂੰ ਫੜ ਕੇ ਲਿਆਂਦਾ ਗਿਆ। ਕਸੂਰ ਕੀ ਹੈ ਕਿ ਬਸ ਬੇਕਸੂਰ ਹਨ। ਹੁਕਮ ਸੁਣਾਇਆ ਗਿਆ ਕਿ ਜੇ ਕਰ ਉਹ ਮੁਸਲਮਾਨ ਬਣਨ ਲਣ ਰਾਜ਼ੀ ਨਹੀਂ ਤਾਂ ਇਨ੍ਹਾਂ ਦੇ ਕੇਸ ਕੱਟ ਦਿੱਤੇ ਜਾਣ। ਇਕ ਗੁਰਸਿੱਖ ਲਈ ਇਸ ਤੋਂ ਵੱਡੀ ਹੋਰ ਸਜਾ ਕੀ ਹੋ ਸਕਦੀ ਹੈ। ਜਦ 3-4 ਜਲਾਦ ਅੱਗੇ ਆ ਕੇ ਕੇਸ ਕੱਟਣ ਲੱਗੇ ਹਨ ਤਾਂ ਭਾਈ ਸਾਹਿਬ ਆਪਣੇ ਵੱਲੋਂ ਬਚਣ ਦਾ ਯਤਨ ਕਰਦੇ ਹਨ ਪਰ ਪੇਸ਼ ਨਹੀਂ ਜਾਂਦੀ। ਆਪਣੇ ਗੁਰੂ ਪਾਸ ਅਰਦਾਸ ਕਰਦੇ ਹਨ ਕਿ ਐ ਸੱਚੇ ਪਾਤਸ਼ਾਹ ਮੈਂ ਤਾਂ ਪ੍ਰਣ ਕੀਤਾ ਸੀ ਕਿ ਸਿੱਖੀ ਕੇਸਾਂ ਸਵਾਸਾਂ ਨਾਲ ਨਿੱਭੇ ਪਰ ਇਹ ਕੀ ਭਾਣਾ ਵਰਤ ਰਿਹਾ ਹੈ। ਇਤਿਹਾਸ ਗਵਾਹ ਹੈ ਕਿ ਕੈਂਚੀ ਮੋਮ ਬਣ ਗਈ ਤੇ ਕੇਸ ਨਾ ਕੱਟ ਸਕੀ। ਹਾਰ ਕੇ ਦੁਬਾਰਾ ਹੁਕਮ ਹੁੰਦਾ ਹੈ ਕਿ ਇਨ੍ਹਾਂ ਦੀ ਖੋਪਰੀ ਹੀ ਉਡਾ ਦਿੱਤੀ ਜਾਵੇ। ਖੋਪਰੀ ਉਤਰ ਗਈ ਪਰ ਕੇਸ ਨਾ ਕੱਟੇ ਗਏ।

ਜੇਕਰ ਸਾਡੇ ਗੁਰੂਆਂ ਤੇ ਬਜ਼ੁਰਗਾਂ ਨੇ ਉਨ੍ਹਾਂ ਭਿਆਨਕ ਤੇ ਖਤਰਨਾਕ ਸਮਿਆਂ ਵਿੱਚ ਸਿੱਖੀ ਕੇਸਾਂ ਸਵਾਸਾਂ ਨਾਲ ਨਿਭਾਈ ਸੀ ਪਰ ਹੁਣ ਜਦ ਕੋਈ ਐਸੇ ਹਾਲਾਤ ਨਹੀਂ ਹਨ ਤਾਂ ਵੀ ਸਾਡੇ ਭੁਲੇ ਅਨਜਾਣ ਵੀਰ ਜਾਂ ਬੱਚੇ ਖੁਸ਼ੀ-ਖੁਸ਼ੀ ਕੇਸਾਂ ਦੀ ਬੇਅਦਬੀ ਤੇ ਸਿੱਖੀ ਤੋਂ ਦੂਰ ਜਾ ਰਹੇ ਹਨ ਤਾਂ ਸੋਚਣਾ ਪਵੇਗਾ। ਲਗਦਾ ਹੈ ਕਿ ਇਨ੍ਹਾਂ ਨੂੰ ਸਿੱਖ ਇਤਿਹਾਸ, ਆਪਣਾ

ਵਿਰਸਾ, ਆਪਣਾ ਗੌਰਵ ਤੇ ਸਿੱਖੀ ਦੀ ਮਹਾਨਤਾ ਬਾਰੇ ਗਿਆਨ ਨਹੀਂ। ਜੇ ਅਸਲੀਅਤ ਸਮਝ ਆ ਜਾਵੇ ਤਾਂ ਸਿਰ ਸ਼ਰਮ ਨਾਲ ਝੁਕ ਜਾਵੇਗਾ ਤੇ ਸਿੱਖੀ ਸਰੂਪ ਦਾ ਮਾਣ ਕਰਦੇ ਥੱਕਣਗੇ ਨਹੀਂ।

ਇਹ ਠੀਕ ਹੈ ਕਿ ਸਾਨੂੰ ਇਸ ਸਿੱਖੀ ਲਈ ਕੋਈ ਕੁਰਬਾਨੀ ਨਹੀਂ ਕਰਨੀ ਪਈ। ਪਰ ਯਾਦ ਰਹੇ ਕਿ ਪਹਿਲੇ ਨੌਂ ਗੁਰੂ ਸਾਹਿਬਾਂ ਨੇ ਆਪੋ ਆਪਣੇ ਸਮੇਂ, ਸਿੱਖੀ ਦੇ ਬੂਟੇ ਨੂੰ ਪ੍ਰਫੁਲਤ ਕਰਨ ਲਈ ਯੋਗਦਾਨ ਪਾਇਆ ਤੇ ਕੁਰਬਾਨੀਆਂ ਕੀਤੀਆਂ। ਫਿਰ ਦਸਵੇਂ ਪਾਤਸ਼ਾਹ ਨੇ ਆਪਣੇ ਮਾਤਾ ਪਿਤਾ, ਪੁੱਤਰ, ਪ੍ਰੀਵਾਰ ਅਤੇ ਅਣਗਿਣਤ ਪਿਆਰੇ ਗੁਰਸਿੱਖਾਂ ਦੀਆਂ ਜਾਨਾਂ ਕੁਰਬਾਨ ਕਰਕੇ ਇਸ ਬੂਟੇ ਨੂੰ ਉਨ੍ਹਾਂ ਦੇ ਲਹੂ ਨਾਲ ਸਿਜਿਆ ਸੀ। ਸਾਨੂੰ ਇਹ ਸਿੱਖੀ ਸਰੂਪ ਦੇਣ ਖਾਤਰ ਗੁਰੂ ਸਾਹਿਬ ਨੇ ਆਪਣਾ ਸਭ ਕੁਝ ਲੁਟਾ ਦਿੱਤਾ ਤੇ ਆਪ ਖੁਦ ਨੰਗੇ ਪੈਰੀਂ ਜੰਗਲਾਂ ਵਿੱਚ ਘੁੰਮਦੇ ਦਰ ਦਰ ਦੀਆਂ ਠੋਕਰਾਂ ਖਾਂਦੇ ਰਹੇ। ਨਿਸ਼ਾਨਾ ਕੇਵਲ ਇਹੋ ਹੀ ਸੀ ਕਿ ਮੇਰੇ ਸਿੱਖ, ਸਿੱਖੀ ਸਰੂਪ ਵਿੱਚ ਰਹਿੰਦੇ ਹੋਏ ਆਪਣੀ ਸ਼ਾਨ ਤੇ ਅਣਖ ਨਾਲ ਸਾਰੇ ਸੰਸਾਰ ਵਿੱਚ ਸਿੱਖੀ ਦਾ ਨਾਮ ਰੋਸ਼ਨ ਕਰਨ।

ਜ਼ਰਾ ਆਪਣੇ ਅੰਦਰ ਝਾਤੀ ਮਾਰੋ ਕਿ ਅਸੀਂ ਕਿੰਨੇ ਅਕ੍ਰਿਤਘਣ ਹਾਂ ਕਿ ਇਸ ਵਡਮੁੱਲੀ ਸਿੱਖੀ ਦੀ ਕਦਰ ਨਹੀਂ ਕਰਦੇ ਕਿਉਂਕਿ ਇਹ ਸਾਨੂੰ ਬੈਠੇ ਬਿਠਾਇਆਂ ਬਿਨਾ ਕੁਝ ਕੁਰਬਾਨੀ ਕੀਤਿਆਂ ਮਿਲ ਗਈ ਹੈ। ਇਸ ਲਈ ਮਜ਼ਬੂਰਨ ਕਹਿਣਾ ਪੈਂਦਾ ਹੈ ਕਿ ਜੋ ਚੀਜ਼ ਮੁਫਤ ਜਾਂ ਆਸਾਨੀ ਨਾਲ ਪ੍ਰਾਪਤ ਹੋ ਜਾਵੇ ਤਾਂ ਬੰਦੇ ਦੀ ਫਿਤਰਤ ਹੈ ਕਿ ਉਸ ਦੀ ਕਦਰ ਨਹੀਂ ਕਰਦਾ।

ਕੇਸ ਦਾੜ੍ਹੀ ਸਾਡੇ ਮੁਖੜੇ ਤੇ ਗੁਰੂ ਸਾਹਿਬ ਦੇ ਬੇਅੰਤ ਸ਼ਹੀਦਾਂ ਦੇ ਖੂਨ ਵਿੱਚ ਡਬੋ ਕੇ ਲਗਾਈ ਹੋਈ ਮੋਹਰ ਹੈ। ਮੋਹਰ ਦੀ ਆਪਣੀ ਕੀਮਤ ਹੁੰਦੀ ਹੈ। ਜਿਵੇਂ ਕਿਸੇ ਨੋਟ ਉਪਰ ਸਰਕਾਰ ਦੀ ਮੋਹਰ ਨਾ ਹੋਵੇ ਤਾਂ ਫਿਰ ਉਹ ਤਾਂ ਕਾਗਜ਼ ਦੀ ਰਹਿ ਗਿਆ। ਇਸੇ ਤਰ੍ਹਾਂ ਹੁਣ ਕਿਸੇ ਸਿੱਖ ਦੇ ਮੁਖੜੇ ਤੇ ਇਹ ਮੋਹਰ ਨਾ ਹੋਵੇ ਤਾਂ ਉਸ ਨੂੰ ਸਿੱਖ ਅਖਵਾਉਣ ਦਾ ਕੋਈ ਹੱਕ ਨਹੀਂ।

ਗੁਰੂ ਸਾਹਿਬ ਵੱਲੋਂ ਕੇਸਾਂ ਦੀ ਸਾਡੇ ਤੇ ਮਹਾਨ ਬਖਸ਼ਿਸ਼ ਦਾ ਖਿਆਲ ਕਰਦੇ ਹੋਏ ਸਾਨੂੰ ਇਨ੍ਹਾਂ ਦਾ ਵੱਧ ਤੋਂ ਵੱਧ ਸਤਿਕਾਰ ਕਰਨ ਚਾਹੀਦਾ ਹੈ। ਸਾਨੂੰ ਹਰ ਸਮੇਂ ਆਪਣਾ ਸਿਰ ਛੋਟੀ ਦਸਤਾਰ ਨਾਲ ਢੱਕ ਕੇ ਰੱਖਣਾ ਚਾਹੀਦਾ ਹੈ ਤਾਂ ਜੋ ਮਿੱਟੀ ਘੱਟਾ ਨਾ ਪੈ ਸਕੇ। ਭੋਜਨ ਕਦੇ ਵੀ ਨੰਗੇ ਸਿਰ ਨਹੀਂ ਛਕਣਾ ਚਾਹੀਦਾ। ਇਸੇ ਤਰ੍ਹਾਂ ਬੀਬੀਅ ਨੂੰ ਹਮੇਸ਼ਾ ਸਿਰ ਉਪਰ ਚੁੰਨੀ ਕਰਕੇ ਰੱਖਣੀ ਚਾਹੀਦੀ ਹੈ। ਚੁੰਨੀ ਗਲ ਵਿੱਚ ਪਾਉਣ ਵਾਸਤੇ ਨਹੀਂ ਹੁੰਦੀ ਜਿਵੇਂ ਕਿ ਆਮ ਅੱਜ ਕਲ੍ਹ ਪਾਈ ਫਿਰਦੀਆਂ ਹਨ। ਹਾਂ ਹੋਰ ਜ਼ਰਾ ਖਿਆਲ ਰਹੇ ਕਿ ਗੁਰਸਿੱਖ ਲਈ ਟੋਪੀ ਜਾਂ ਹੈਟ ਪਹਿਨਣਾ ਗੁਰਮਤਿ ਵਿੱਚ ਵਰਜਿਤ ਹਨ।

**ਖੁਲ੍ਹੀ ਦਾੜ੍ਹੀ**– ਭਾਵੇਂ ਰਹਿਤ ਮਰਯਾਦਾ ਅਨੁਸਾਰ ਕੋਈ ਖਾਸ ਹਦਾਇਤ ਨਹੀਂ ਕਿ ਦਾੜ੍ਹੀ ਖੁਲ੍ਹੀ ਰੱਖੀ ਜਾਵੇ ਪਰ ਵੇਖਿਆ ਜਾਵੇ ਤਾਂ ਗੁਰੂ ਸਾਹਿਬ ਨੇ ਸਾਨੂੰ ਆਪਣਾ ਸਰੂਪ ਬਖਸ਼ਿਆ ਹੈ। ਹੁਣ ਉਨ੍ਹਾਂ ਦਾ ਸਰੂਪ ਤਾਂ ਖੁਲ੍ਹੀ ਦਾੜ੍ਹੀ ਵਾਲਾ ਹੀ ਹੈ। ਉਨ੍ਹਾਂ ਨੇ ਇਕ ਵਾਰੀ ਕਿਹਾ ਵੀ ਸੀ ਕਿ ਜੇ ਮੇਰੇ ਮਗਰੋਂ ਮੇਰਾ ਦਰਸ਼ਨ ਕਰਨੇ ਹੋਣ ਤਾਂ ਪੰਜ ਰਹਿਤਵਾਨ, ਨਿੱਤ ਨੇਮੀ ਸਿੰਘਾਂ ਵਿੱਚ ਹੋਣਗੇ। ਜੇਕਰ ਪੰਜ ਨਾ ਮਿਲ ਸਕਣ ਤਾਂ ਇਕ ਵਿਚੋਂ ਵੀ ਹੋ ਸਕਦੇ ਹਨ। ਇਥੋਂ ਤੱਕ ਕਿ ਉਨ੍ਹਾਂ ਨੇ ਹੋਰ ਛੋਟ ਵੀ ਦਿੱਤੀ ਕਿ ਜੇ ਇਕ ਵੀ ਨਾ ਮਿਲ ਸਕੇ ਤਾਂ ਐ ਗੁਰਸਿੱਖ ਤੂੰ ਆਪ ਹੀ ਅੰਮ੍ਰਿਤ ਵੇਲੇ ਉਠੀ, ਇਸ਼ਨਾਨ ਕਰੀ ਤੇ ਸਾਰੇ ਕਕਾਰ ਸਜਾਈ ਅਤੇ ਜਦ ਸ਼ੀਸ਼ੇ ਵਿੱਚ ਆਪਣਾ ਮੁਖੜਾ ਵੇਖੇਗਾ ਤਾਂ ਤੈਨੂੰ ਮੇਰੇ ਦਰਸ਼ਨ ਹੋਣਗੇ। ਹੁਣ ਐਸੇ ਦਰਸ਼ਨ ਕਰਨ ਲਈ ਤਾਂ ਦਾੜ੍ਹੀ ਖੁਲ੍ਹੀ ਹੀ ਹੋਣੀ ਚਾਹੀਦੀ ਹੈ। ਕਈ ਵਾਰ ਅਸੀਂ ਕਹਿੰਦੇ ਹਾਂ ਕਿ ਖੁਲ੍ਹੀ ਦਾੜ੍ਹੀ ਕੰਮ ਕਰਨ ਵੇਲੇ ਰੁਕਾਵਟ ਪਾਉਂਦੀ ਹੈ। ਜ਼ਰਾ ਸੋਚੋ ਜੇਕਰ ਜਰਨਲ ਹਰੀ ਸਿੰਘ ਨਲੂਆ ਅਤੇ ਅਕਾਲੀ ਫੂਲਾ ਸਿੰਘ ਵਰਗਿਆਂ ਨੂੰ ਲੰਬਾ ਖੁਲ੍ਹਾ ਦਾੜ੍ਹਾ ਜੰਗਾਂ ਵਿੱਚ ਕੋਈ ਰੁਕਾਵਟ ਨਹੀਂ ਬਣਦਾ ਰਿਹਾ ਤਾਂ ਹੋਰ ਕੰਮਾਂ ਦੀ ਤਾਂ ਗੱਲ ਹੀ ਨਾ ਕਰੋ। ਇਹ ਸਭ ਬਹਾਨੇ ਹਨ, ਜਿਥੇ ਸੱਚਾ ਸਿਦਕ ਹੋਵੇ ਸਭ ਕੁਝ ਹੋ ਸਕਦਾ ਹੈ।

ਮੈਂ ਖੁਦ ਆਪਣੇ ਜੀਵਨ ਵਿੱਚ ਵੇਖਿਆ ਹੈ ਕਿ ਜਦ 50 ਸਾਲ ਦੀ ਉਮਰ ਤੋਂ ਬਾਅਦ ਦਾੜ੍ਹੀ ਖੁਲ੍ਹੀ ਰਖੀ ਸੀ ਤਾਂ ਇਕ ਨਵਾਂ ਅਨੁਭਵ ਮਹਿਸੂਸ ਹੋਇਆ ਸੀ। ਮੈਂ 28 ਸਾਲ ਕੁਵੈਤ ਰਿਹਾ ਹਾਂ ਤੇ ਪੰਜ ਸਾਲ ਦਾੜ੍ਹੀ ਖੁਲ੍ਹੀ ਰੱਖਕੇ ਬੜੇ ਫਖਰ ਨਾਲ ਸਾਰੇ ਫਿਰਦਾ ਰਿਹਾ ਹਾਂ। ਇਸ ਇਸਲਾਮੀ ਦੇਸ਼ ਵਿੱਚ ਵੀ ਕਦੀ ਕੋਈ ਦਿੱਕਤ ਨਹੀਂ ਆਈ ਸਗੋਂ ਸਾਰੇ ਹਾਜੀ ਸਾਹਿਬ ਕਹਿਕੇ ਬੁਲਾਉਂਦੇ ਸਨ। ਮੈਨੂੰ ਯਾਦ ਹੈ ਕਿ ਇਕ ਵਾਰੀ

ਰਾਗੀ ਭਾਈ ਜੋਗਿੰਦਰ ਸਿੰਘ ਪਟਨਾ ਸਾਹਿਬ ਵਾਲਿਆਂ ਦਾ ਜਥਾ ਕੁਵੈਤ ਆਇਆ ਸੀ। ਜਦ ਉਨ੍ਹਾਂ ਨੇ ਆਪਣੇ ਦੇਸ਼ ਵਾਪਸ ਆਉਣਾ ਸੀ ਤਾਂ ਮੈਂ ਉਨ੍ਹਾਂ ਨੂੰ ਏਅਰਪੋਰਟ ਤੇ ਜਹਾਜ਼ ਚੜ੍ਹਾਉਣ ਗਿਆ। ਉਥੇ ਇਕ ਕੁਵੈਤੀ ਅਫਸਰ ਇਨ੍ਹਾਂ ਤਿੰਨਾ ਦੀਆਂ ਦਾੜ੍ਹੀਆਂ ਖੁਲ੍ਹੀਆਂ ਵੇਖ-ਕੇ ਬਹੁਤ ਪ੍ਰਭਾਵਿਤ ਹੋਇਆ ਤੇ ਮੇਰੇ ਤੇ ਸਵਾਲ ਕੀਤਾ ਕਿ ਮੈਂ ਦਾੜ੍ਹੀ ਕਿਉਂ ਬੰਨੀ ਹੋਈ ਹੈ। ਮੇਰੇ ਪਾਸ ਕੋਈ ਉਤਰ ਨਹੀਂ ਸੀ। ਕੇਵਲ ਏਨਾ ਹੀ ਕਹਿ ਕੇ ਪਿਛਾ ਛੁਡਾਇਆ ਕਿ ਇਹ ਬੁੱਢੇ ਹੋ ਚੁੱਕੇ ਹਨ ਤੇ ਜਦ ਮੈਂ ਵੀ ਬੁੱਢਾ ਹੋਵਾਂਗਾ ਤੇ ਦਾੜ੍ਹੀ ਖੁਲ੍ਹੀ ਰਖਾਂਗਾ। ਜਿੱਥੇ ਇਸ ਖੁਲ੍ਹੀ ਦਾੜ੍ਹੀ ਤੇ ਗੁਰਸਿੱਖੀ ਬਾਣੇ ਨੇ ਮੈਨੂੰ ਕਈ ਵਾਰ ਸਤਿਕਾਰ ਦਿਵਾਇਆ ਹੈ ਉਥੇ ਕਦੀ ਵਾਰੀ ਬੁਰੇ ਕੰਮ ਕਰਨ ਵੇਲੇ ਸਾਵਧਾਨ ਵੀ ਕੀਤਾ ਹੈ। ਦਾੜ੍ਹੀ ਖੁਲ੍ਹੀ ਰੱਖਣ ਵਿੱਚ ਜੋ ਰਾਜ ਤੇ ਸਵਾਦ ਹੈ, ਉਹ ਦਾੜ੍ਹੀ ਖੁਲ੍ਹੀ ਰੱਖਕੇ ਹੀ ਪਤਾ ਲੱਗ ਸਕਦਾ ਹੈ।

**ਕੇਸ ਕਾਲੇ ਕਰਨੇ** – ਕਈ ਅੰਮ੍ਰਿਤਧਾਰੀ ਸੱਜਣ ਕੇਸਾਂ ਨੂੰ ਬਸਮਾ ਜਾਂ ਮਹਿੰਦੀ ਲਗਾਉਣਾ ਕੁਰਹਿਤ ਨਹੀਂ ਸਮਝਦੇ ਪਰ ਐਸਾ ਨਹੀਂ ਹੈ। ਕੇਸ ਕੱਟਣ ਵਾਂਗ ਕੇਸ ਕਾਲੇ ਕਰਨਾ ਕੁਰਹਿਤਾਂ ਵਿੱਚ ਹੀ ਆ ਜਾਂਦੇ ਹਨ। ਬੁਢਾਪਾ ਆਉਣ ਕਾਰਨ ਕੁਦਰਤ ਕੇਸਾਂ ਨੂੰ ਸਫੇਦ ਕਰ ਰਹੀ ਹੈ ਪਰ ਸਾਡਾ ਅੰਦਰੋਂ ਦਿਲ ਅਜੇ ਕਾਲਾ ਹੈ ਤੇ ਉਹ ਕਾਲਖ ਬਾਹਰ ਆ ਜਾਂਦੀ ਹੈ। ਅਸੀਂ ਕੇਸ ਕਾਲੇ ਕਰਕੇ ਆਪਣੇ ਆਪ ਨੂੰ ਝੂਠੀ ਤਸੱਲੀ ਦਿੰਦੇ ਰਹਿੰਦੇ ਹਾਂ ਕਿ ਘਬਰਾਉ ਨਹੀਂ ਅਸੀਂ ਅਜੇ ਜਵਾਨ ਹਾਂ। ਪਰ ਜ਼ਰਾ ਖਿਆਲ ਰਹੇ ਕਿ ਸਾਡੇ ਐਸੇ ਯਤਨਾਂ ਨਾਲ ਬੁਢਾਪਾ ਛੁਪਾਇਆ ਨਹੀਂ ਜਾ ਸਕਦਾ ਕਿਉਂਕਿ ਇਹ ਤਾਂ ਸਰੀਰ ਦੇ ਹੋਰ ਸਾਰੇ ਅੰਗਾਂ ਤੋਂ ਪ੍ਰਗਟ ਹੋਣ ਲਗ ਜਾਂਦਾ ਹੈ। ਦਰਅਸਲ ਇਸ ਤਰ੍ਹਾਂ ਤਾਂ ਅਸੀਂ ਹੋਰ ਵੀ ਬਦਸੂਰਤ ਲਗਦੇ ਹਾਂ। ਕਹਿੰਦੇ ਹਨ ਕਿ ਇਕ ਦਿਨ ਬਾਦਸ਼ਾਹ ਅਕਬਰ ਆਪਣੀ ਦਾੜ੍ਹੀ ਰੰਗ ਰਹੇ ਸਨ ਕਿ ਬੀਰਬਲ ਵੀ ਪਾਸ ਆ ਕੇ ਖੜਾ ਹੋ ਗਿਆ। ਅਕਬਰ ਨੇ ਕਿਹਾ, "ਬੀਰਬਲ ਦਾੜ੍ਹੀ ਰੰਗਣ ਨਾਲ ਕੋਈ ਦਿਮਾਗੀ ਖਰਾਬੀ ਤਾਂ ਨਹੀਂ ਹੁੰਦੀ ?" ਸਿਆਣੇ ਬੀਰਬਲ ਨੇ ਅੱਗੋਂ ਕਿਹਾ, "ਜਨਾਬ ਦਾੜ੍ਹੀ ਰੰਗਣ ਵਾਲਿਆਂ ਦੇ ਸਿਰ ਵਿੱਚ ਦਿਮਾਗ ਹੀ ਨਹੀਂ ਹੁੰਦਾ ਤਾਂ ਫਿਰ ਖਰਾਬੀ ਵਾਲੀ ਤਾਂ ਕੋਈ ਗੱਲ ਹੀ ਨਹੀਂ ਹੈ।"

**ਕੇਸ ਕਿਉਂ ਰੱਖੇ**- ਕਈ ਵਾਰ ਕਿਸੇ ਦੇ ਸਵਾਲ ਪੁੱਛਣ ਤੋਂ ਕਿ ਸਿੱਖ ਕੇਸ ਕਿਉਂ ਰੱਖਦੇ ਹਨ, ਅਸੀਂ ਤਸੱਲੀ ਬਖਸ਼ ਉਤਰ ਨਹੀਂ ਦੇ ਸਕਦੇ। ਪਹਿਲੀ ਗੱਲ ਤਾਂ ਇਹ ਹੈ ਕਿ ਇਹ ਸਵਾਲ ਹੀ ਗਲਤ ਹੈ ਕਿਉਂਕਿ ਕੇਸ ਕਿਸੇ ਵੀ ਸਿੱਖ ਨੇ ਰਖੇ ਨਹੀਂ ਸਗੋਂ ਇਹ ਤਾਂ ਜਨਮ ਸਮੇਂ ਪ੍ਰਮਾਤਮਾ ਦੇ ਹੁਕਮ ਅੰਦਰ ਹਰ ਮਨੁੱਖ ਤੇ ਆ ਜਾਂਦੇ ਹਨ ਭਾਵੇਂ ਉਹ ਕਿਸੇ ਵੀ ਕੌਮ ਜਾਂ ਮਜ਼੍ਹਬ ਦਾ ਹੋਵੇ। ਠੀਕ ਸਵਾਲ ਤਾਂ ਇਹ ਹੋਣਾ ਚਾਹੀਦਾ ਹੈ ਕਿ ਤੁਹਾਡੇ ਸਿਰ ਤੇ ਕੇਸ ਅਤੇ ਮੂੰਹ ਤੇ ਦਾੜ੍ਹੀ ਕਿਉਂ ਪੈਦਾ ਕੀਤੇ ਹਨ। ਜਿਸ ਦਾ ਉਤਰ ਸਾਫ ਹੈ ਕਿ ਇਹ ਪ੍ਰਮਾਤਮਾ ਪਾਸੋਂ ਪੁਛੋ ਕਿਉਂਕਿ ਸਾਡੇ ਰੱਖਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਦਰਅਸਲ ਕੇਸ ਕੋਈ ਵੀ ਮਨੁੱਖ ਰੱਖਦਾ ਨਹੀਂ ਸਗੋਂ ਇਹ ਤਾਂ ਇਕ ਕੁਦਰਤ ਦੀ ਦੇਣ ਹੈ। ਠੀਕ ਪੁਛਣ ਵਾਲਾ ਸਵਾਲ ਤਾਂ ਇਹ ਹੋਣਾ ਚਾਹੀਦਾ ਹੈ ਕਿ ਤੁਸੀਂ ਕੇਸ ਕਿਉਂ ਕਟਾਏ ਹਨ ?

2. **ਕੰਘਾ** – ਦੂਸਰੀ ਰਹਿਤ ਵਿੱਚ, ਕੰਘਾ ਕੇਸਾਂ ਵਿੱਚ ਹਰ ਸਮੇਂ ਰੱਖਣ ਲਾਜ਼ਮੀ ਹੈ ਤਾਂ ਜੋ ਦੋਵੇਂ ਵਕਤ ਸਵੇਰੇ ਸ਼ਾਮੀ ਅਸਾਨੀ ਨਾਲ ਇਨ੍ਹਾਂ ਦੀ ਸਫਾਈ ਹੋ ਸਕੇ।

3. **ਕਛ/ਕਛਹਿਰਾ** – ਇਹ ਕਛਹਿਰਾ ਏਕਾ ਨਾਰੀ ਸਦਾ ਜਤੀ ਦਾ ਪ੍ਰਤੀਕ ਹੈ। ਕਾਮ ਆਪਣੀ ਪਤਨੀ ਜਾਂ ਪਤੀ ਤੱਕ ਹੀ ਸੀਮਤ ਰਹੇ। ਇਸੇ ਰਹਿਤ ਕਾਰਨ ਹੀ ਪੁਰਾਣੇ ਸਿੰਘਾਂ ਦੇ ਆਚਰਨ ਬਹੁਤ ਸੁੱਚੇ ਤੇ ਉੱਚੇ ਹੁੰਦੇ ਸਨ। ਕਛਹਿਰੇ ਦੀ ਬਣਤਰ ਵੱਖਰੀ ਕਿਸਮ ਦੀ ਰੇਬਦਾਰ ਹੁੰਦੀ ਹੈ।

4. **ਕੜਾ** – ਕੜਾ ਪ੍ਰਤੀਕ ਹੈ ਕਿ ਜਦ ਕਦੀ ਸਾਡਾ ਹੱਥ ਕਿਸੇ ਭੈੜੇ ਕੰਮ ਕਰਨ ਵੱਲ ਉਠੇ ਤਾਂ ਗੁਰੂ ਦੀ ਇਹ ਨਿਸ਼ਾਨੀ ਵੇਖ ਕੇ ਰੁੱਕ ਜਾਵੇ। ਇਹ ਸਾਬਤ ਕਰਦਾ ਹੈ ਕਿ ਸਿੱਖ ਨੇ ਕਿਸੇ ਕਿਸਮ ਦਾ ਵਹਿਮ ਨਹੀਂ ਕਰਨਾ। ਕੜਾ ਸਰਬ ਲੋਹ ਦਾ ਹੋਣਾ ਚਾਹੀਦਾ ਹੈ। ਅੱਜ ਕੱਲ੍ਹ ਬਹੁਤੇ ਸਿੱਖ ਸੋਨੇ ਦਾ ਕੜਾ ਪਾ ਕੇ ਆਪਣੀ ਅਮੀਰੀ ਦਾ ਪ੍ਰਗਟਾਵਾ ਕਰਦੇ ਹਨ। ਇਹ ਰਹਿਤ ਮਰਯਾਦਾ ਦੇ ਹਿਸਾਬ ਨਾਲ ਠੀਕ ਨਹੀਂ।

5. **ਕਿਰਪਾਨ** - ਦਇਆ ਤੇ ਅਣਖ ਦਾ ਪ੍ਰਤੀਕ ਹੈ। ਕ੍ਰਿਪਾਨ ਅਰਥਾਤ ਕ੍ਰਿਪਾ+ਆਨ। ਜਦ ਕੋਈ ਅਜ਼ਲੂਮ ਉਪਰ ਜੁਲਮ ਕਰਨ ਤੋਂ ਨਾ ਹਟੇ ਤਾਂ ਕ੍ਰਿਪਾਨ, ਕ੍ਰਿਪਾ ਕਰਕੇ ਉਸ ਦੀ ਸਹਾਇਤਾ ਕਰਦੀ ਹੈ ਪਰ ਖੁਦ ਕਿਸੇ ਤੇ ਜ਼ੁਲਮ ਨਹੀਂ ਕਰਨਾ। ਬਸ ਇਸ ਨਾਲ ਆਪਣੀ ਆਨ ਸ਼ਾਨ ਕਾਇਮ ਰਹੇ ਤਾਂ ਜੋ ਕੋਈ ਡਰਾ ਨਾ ਸਕੇ। ਕੰਘੇ ਨਾਲ ਲੱਗੀ ਨਿੱਕੀ

